

ਤਰਕਭਾਰਤੀ ਪ੍ਰਕਾਸ਼ਨ ਬਰਨਾਲਾ ਮਹਾਨ ਇਨਕਲਾਬੀ ਯੋਧੇ
**ਫਿਡੇਲ ਕਾਸਟਰੋ** ਜੀ ਦੇ ਵਿਛੋੜੇ ਮੌਕੇ ਉਨ੍ਹਾਂ ਦੀ ਯਾਦ ਵਿੱਚ ਇਹ
ਈਬੁੱਕ ਜਾਰੀ ਕਰ ਰਿਹਾ ਹੈ

# ਇਤਿਹਾਸ ਮੈਨੂੰ ਸਹੀ ਸਾਬਤ ਕਰੇਗਾ

...Condemn me. It does not matter. History will absolve me.

*(ਫਿਡੇਲ ਕਾਸਟਰੋ ਦੀ ਕੋਰਟ ਵਿੱਚ ਤਕਰੀਰ)*

ਪੰਜਾਬੀ ਅਨੁਵਾਦ: ਪ੍ਰੋ. ਗੁਰਮੀਤ ਸਿੰਘ ਟਿਵਾਣਾ



## ਸਮਰਪਿਤ

ਉਨ੍ਹਾਂ ਸਾਰੇ ਮਰ-ਜੀਵੜਿਆਂ ਨੂੰ
ਜੋ ਫਿਡੇਲ ਵਾਂਗ ਹੀ ਸਮਾਜ
ਨੂੰ ਬਦਲ ਦੇਣ ਦੀ ਤੜਪ ਰਖਦੇ ਹੋਣ।



# ਮੁੱਖ-ਬੰਦ

ਜੇ ਮੈਂ ਮੌਨਕੈਡਾ ਬਾਰੇ ਗੱਲ ਕਰਨੀ ਸ਼ੁਰੂ ਕਰਾਂ ਤਾਂ ਮੈਨੂੰ ਬਹੁਤ ਸਾਰੀਆਂ ਗੱਲਾਂ ਯਾਦ ਆਉਣ ਲੱਗ ਪੈਂਦੀਆਂ ਹਨ। ਪਰ ਐਸ ਵੇਲੇ ਜਿਹੜੀ ਗੱਲ ਮੈਨੂੰ ਖਾਸ ਤੌਰ ਉੱਤੇ ਯਾਦ ਆਉਂਦੀ ਹੈ, ਉਹ ਇਹ ਕਿ ਅਸੀਂ ਸਾਰੇ ਅਤੇ ਫਿਡੇਲ ਜਿਹੜੇ ਮੌਨਕੈਡਾ ਉੱਤੇ ਧਾਵੇ ਲਈ ਤੁਰੇ ਸਾਂ, ਉਨ੍ਹਾਂ ਵਿਚੋਂ ਅਜਿਹਾ ਕੌਣ ਹੋ ਸਕਦਾ ਸੀ ਜੋ ਫਿਡੇਲ ਨੂੰ ਚੰਗੀ ਤਰ੍ਹਾਂ ਨਾ ਸਮਝਦਾ ਹੋਵੇ ਅਤੇ ਕਦੇ ਉਸਨੂੰ ਪਿੱਠ ਦੇਣ ਦੀ ਹਮਾਕਤ ਕਰ ਸਕੇ? ਇਹ ਕਿਵੇਂ ਵੀ ਸੰਭਵ ਨਹੀਂ ਸੀ ਹੋ ਸਕਦਾ ਕਿ ਆਰੰਭ ਤੋਂ ਹੀ ਅਸੀਂ ਫਿਡੇਲ ਅਤੇ ਇਨਕਲਾਬ ਨਾਲ ਅਭੇਦ ਨਾ ਹੋ ਗਏ ਹੋਈਏ।

ਹਰ ਬਾਰ, ਹਰ ਸਮੇਂ, ਜਦੋਂ ਮੈਂ ਫਿਡੇਲ ਨੂੰ ਦੇਖਦੀ ਹਾਂ, ਜਾਂ ਉਸ ਨਾਲ ਗੱਲ ਕਰਦੀ ਹਾਂ ਜਾਂ ਜਦੋਂ ਕਦੇ ਉਸਨੂੰ ਟੀ. ਵੀ. ਉੱਤੇ ਦੇਖਦੀ ਹਾਂ, ਮੈਨੂੰ ਆਪਣੇ ਦੂਜੇ ਸਾਥੀਆਂ ਦਾ ਖਿਆਲ ਆਉਂਦਾ ਹੈ, ਓਹ ਸਾਰੇ ਜੋ ਸ਼ਹੀਦ ਹੋ ਗਏ ਅਤੇ ਉਨ੍ਹਾਂ ਦਾ ਵੀ ਜੋ ਅਜੇ ਜਿਉਂਦੇ ਹਨ ਤਾਂ ਫਿਰ ਮੈਂ ਫਿਡੇਲ ਬਾਰੇ ਸੋਚਦੀ ਹਾਂ ਕਿ ਇਹ ਉਹੀ ਫਿਡੇਲ ਹੈ ਜਿਸਨੂੰ ਅਸੀਂ ਉਦੋਂ ਜਾਣਦੇ ਸਾਂ, ਉਹ ਹੁਣ ਵੀ ਉਵੇਂ ਹੀ ਹੈ, ਉਹੋ ਜਿਹਾ ਹੈ, ਜਿਵੇਂ ਉਹ ਓਦੋਂ ਸੀ, ਜਦੋਂ ਉਸਨੇ ਸਾਨੂੰ ਸਾਰਿਆਂ ਨੂੰ ਨਾਲ ਲੈ ਕੇ ਮੌਨਕੈਡਾ ਉੱਤੇ ਧਾਵਾ ਬੋਲਿਆ ਸੀ।

ਮੈਲਬਾ-ਮੇਰੀ ਦੂਜੀ ਔਰਤ ਸਾਥੀ-ਮੇਰੇ ਨਾਲ ਸੀ। ਪਿਛਲੇ 7 ਮਹੀਨੇ ਅਸੀਂ ਕਦੇ ਵੀ ਇਕ ਪਲ ਲਈ ਵੱਖ ਨਹੀਂ ਸਾਂ ਹੋਈਆਂ। ਮੈਂ ਉਦੋਂ ਘਰ ਬਾਰੇ ਸੋਚਦੀ ਹੁੰਦੀ ਸਾਂ, ਮੇਰੇ ਨਾਲ ਨਾਲ ਤੁਰ ਰਹੀ ਮੈਲਬਾ ਬਾਰੇ ਅਤੇ ਸਾਡੇ ਦੂਜੇ ਸਾਰੇ ਸਾਥੀਆਂ ਬਾਰੇ। ਉਸ ਸਮੇਂ ਮੈਂ ਦਰਅਸਲ ਮੌਤ ਬਾਰੇ ਨਹੀਂ ਸੋਚ ਰਹੀ ਸਾਂ, ਕੇਵਲ ਦੋ ਗੱਲਾਂ ਨੇ ਹੀ ਮੇਰੀ ਸੋਚ ਨੂੰ ਮੱਲਿਆ ਹੋਇਆ ਸੀ। ਪਹਿਲੀ ਗੱਲ ਇ ਕਿ ਜਦੋਂ ਇਸ ਸਾਰੀ ਕਹਾਣੀ ਦਾ ਅੰਤ ਹੋ ਜਾਵੇਗਾ ਤਾਂ ਜੇ ਫਿਡੇਲ ਜਿਉਂਦਾ ਰਿਹਾ ਤਾਂ ਉਹ ਇਨਕਲਾਬ ਲਈ ਲੜਦਾ ਹੀ ਰਹੇਗਾ ਅਤੇ ਬਲੀ ਚੜ੍ਹੇ ਸਾਡੇ ਇਹ ਜਵਾਨ ਅਤੇ ਇਨ੍ਹਾਂ ਕਾਰਨਾਮਿਆਂ ਦਾ ਕੋਈ ਅਰਥ ਹੋਵੇਗਾ। ਦੂਜੀ ਗੱਲ ਜਿਸ ਨੂੰ ਮੈਂ ਅਚਾਨਕ ਬੜੇ ਡਰਾਉਣੇ ਤੇ ਦਰਦ ਭਰੇ ਤਰੀਕੇ ਨਾਲ ਮਹਿਸੂਸ ਕੀਤਾ, ਉਹ ਇਹ ਸੀ ਕਿ ਜਦੋਂ ਮੈਂ ਦੇਖਿਆ ਕਿ ਸਾਡੇ ਬੰਦੇ ਮਿੱਟੀ-ਘੱਟੇ ਵਿਚ ਖੂਨ ਨਾਲ ਲੱਥ-ਪੱਥ, ਇਕ ਇਕ ਕਰਕੇ ਡਿੱਗ ਤੇ ਮਰ ਰਹੇ ਸਨ ਉਨ੍ਹਾਂ ਨੂੰ ਅਸੀਂ ਮੁੜ ਕਦੇ ਨਹੀਂ ਦੇਖ ਸਕਾਂਗੇ। ਉਸ ਵੇਲੇ ਮੈਨੂੰ ਡਰ ਲੱਗਣਾ ਸ਼ੁਰੂ ਹੋਇਆ ਕਿ ਹੁਣ ਇਹ ਮੈਲਬਾ ਨੂੰ ਮੇਰੇ ਕੋਲੋਂ ਵਿਛੋੜ ਦੇਣਗੇ। ਮੈਨੂੰ ਯਾਦ ਹੈ ਕਿ ਕਿਵੇਂ ਮੈਲਬਾ ਮੇਰੀ ਰੱਖਿਆ ਕਰਨ ਦਾ ਯਤਨ ਕਰਦੀ ਰਹੀ ਅਤੇ ਕਿਵੇਂ ਮੈਂ ਉਸ ਨੂੰ ਬਚਾਉਣ ਦੀ ਕੋਸ਼ਿਸ਼ ਕਰਦੀ ਰਹੀ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਕਿਸ ਤਰ੍ਹਾਂ ਅਸੀਂ ਸਾਰੇ ਇਕ ਦੂਜੇ ਨੂੰ ਬਚਾਉਣ ਵਿਚ ਰੁੱਝੇ ਹੋਏ ਸਾਂ। ਅਜਿਹੇ ਸਮੇਂ ਤੁਹਾਨੂੰ ਗਿਆਨ ਹੁੰਦਾ ਹੈ ਕਿ ਤੁਸੀਂ ਕੀ ਕੁਝ ਕਰਨ ਲਈ ਤਿਆਰ ਹੋ ਜਾਂਦੇ ਹੋ ਜਦੋਂ ਦੂਜਿਆਂ ਦਾ ਜੀਵਨ ਤੁਹਾਡੇ ਉੱਤੇ ਨਿਰਭਰ ਕਰਦਾ ਹੋਵੇ। ਤੁਸੀਂ ਕੁਝ ਵੀ ਕਰਨ ਲਈ ਤਿਆਰ ਹੋ ਜਾਂਦੇ ਹੋ ਜਦੋਂ ਗੋਲੀਆਂ ਤੁਹਾਡੇ ਚਾਰ-ਚੁਫੇਰੇ ਸੀਟੀਆਂ ਮਾਰਦੀਆਂ ਜਾ ਰਹੀਆਂ ਹੋਣ ਅਤੇ

ਜ਼ਖਮੀ ਡਿਗਦੇ ਹੋਏ ਚੀਕਾਂ ਮਾਰ ਰਹੇ ਹੋਣ ਅਤੇ ਮਰਨ ਵਾਲੇ ਦਰਦ ਨਾਲ ਕਰਾਹ ਰਹੇ ਆਪਣੇ ਆਖਰੀ ਸਮੇਂ ਦੀਆਂ ਆਵਾਜ਼ਾਂ ਕੱਢ ਰਹੇ ਹੋਣ। ਜੋ ਕੁਝ ਵੀ ਹੋ ਰਿਹਾ ਸੀ, ਭਾਵੇਂ ਬਹੁਤਾ ਕੁਝ ਨਹੀਂ ਸੀ, ਪਰ ਫਿਰ ਵੀ ਇਹ ਇੱਕ ਬਹੁਤ ਵੱਡੀ ਗੱਲ ਸੀ। ਪਹਿਲਾਂ ਤੋਂ ਕਿਸੇ ਨੂੰ ਵੀ ਪਤਾ ਨਹੀਂ ਸੀ, ਕਿ ਇਹ ਸਭ ਕੁਝ ਕਿਵੇਂ ਨਿਬੜੇਗਾ। ਕਿਸੇ ਨੂੰ ਵੀ ਪਤਾ ਨਹੀਂ ਸੀ ਕਿ ਅਗਲੇ ਕੁਝ ਮਿੰਟਾਂ ਵਿਚ ਕੀ ਕੁਝ ਵਾਪਰ ਜਾਵੇਗਾ। ਪਰ ਕਈ ਚੀਜ਼ਾਂ ਅਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਤੁਹਾਨੂੰ ਚੰਗੀ ਤਰ੍ਹਾਂ ਪਤਾ ਹੁੰਦਾ ਹੈ ਅਤੇ ਤੁਹਾਨੂੰ ਇਹ ਵੀ ਪਤਾ ਹੁੰਦਾ ਹੈ ਕਿ ਤੁਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਕਿੰਨਾ ਪਿਆਰ ਕਰਦੇ ਹੋ। ਮੈਂ ਮੌਨਕੈਡਾ ਉਨ੍ਹਾਂ ਸਾਰਿਆਂ ਦੇ ਨਾਲ ਆਈ ਸਾਂ ਜਿਨ੍ਹਾਂ ਨੂੰ ਮੈਂ ਦੁਨੀਆਂ ਵਿਚ ਸਭ ਤੋਂ ਵੱਧ ਪਿਆਰ ਕਰਦੀ ਸਾਂ। ਇਹ ਲੋਗ ਸਨ ਏਬਲ, ਬੋਰੀਸ, ਫਿਡੇਲ, ਰੀਨਾਟੋ, ਐਲਪਿਡੀਓ, ਰੌਅਲ, ਸ਼ਾਇਰ ਮੇਰੀਓ, ਚੈਨਾਰਡ ਤੇ ਦੂਜੇ ਸਾਰੇ ਸਾਥੀ। ਇਹ ਸਾਰੇ ਅਤੇ ਇਨ੍ਹਾਂ ਦੇ ਨਾਲ ਹੀ ਸਾਡਾ ਪਿਆਰਾ ਦੇਸ਼ ਕਿਊਬਾ। ਸਾਡੇ ਭੁੱਖ ਦੋਖੇ ਮਰ ਰਹੇ ਕਿਊਬਨ ਲੋਕਾਂ ਦਾ ਸ੍ਵੈਮਾਨ, ਉਨ੍ਹਾਂ ਦੀ ਆਜ਼ਾਦੀ; ਜੋ ਉਨ੍ਹਾਂ ਤੋਂ ਖੋਹ ਲਈ ਗਈ ਸੀ; ਇਨਕਲਾਬ ਜਿਹੜਾ ਸਾਡੇ ਲੋਕਾਂ ਦੀ ਕਿਸਮਤ ਨੂੰ ਮੁੜ ਜਗਾ ਦੇਵੇਗਾ। ਇਹ ਸਾਰਾ ਕੁਝ ਉਸ ਸਮੇਂ ਦਾਅ ਉੱਤੇ ਲੱਗਾ ਹੋਇਆ ਸੀ।

ਤਦ ਪਹਿਲੇ ਕੁਝ ਸਕਿੰਟ ਗੁਜ਼ਰੇ, ਪਹਿਲੇ ਕੁਝ ਮਿੰਟ ਤੇ ਇਸੇ ਤਰ੍ਹਾਂ ਪਹਿਲੇ ਕੁਝ ਘੰਟੇ। ਉਹ ਘੰਟੇ ਜਿਹੜੇ ਸਾਡੇ ਜੀਵਨ ਦੇ ਅਤੀ ਨਿਰਦਈ, ਅਤੀ ਖ਼ੂੰਖਾਰ ਅਤੇ ਅਤਯੰਤ ਜ਼ੁਲਮ ਭਰਪੂਰ ਸਨ। ਅਜਿਹੇ ਘੰਟੇ, ਜਿਹੜੇ ਕਈ ਵਾਰ ਕੀਤੇ ਗਏ ਹਰ ਅਮਲ ਨੂੰ ਬਹਾਦਰ, ਹੌਸਲਾਮੰਦ ਤੇ ਪਵਿੱਤਰ ਬਣਾ ਦਿੰਦੇ ਹਨ। ਉਦੋਂ ਜੀਵਨ ਤੇ ਮੌਤ, ਦੋਵੇਂ ਹੀ ਸ਼ਾਨਾਂਮੱਤੇ ਤੇ ਸੁੰਦਰ ਪ੍ਰਤੀਤ ਹੋਣ ਲਗਦੇ ਹਨ। ਅਜਿਹੇ ਸਮੇਂ ਤੁਸੀਂ ਦੋ ਗੱਲਾਂ ਵਿਚੋਂ ਇਕ ਕਰਨ ਲਈ ਤਿਆਰ ਹੋ ਜਾਂਦੇ ਹੋ, ਇਕ ਇਹ ਕਿ ਤੁਸੀਂ ਆਪਣੀ ਜਾਨ ਦੀ ਰੱਖਿਆ ਲਈ ਸਭ ਕੁਝ ਕਰਦੇ ਹੋ, ਦੂਜੇ ਇਹ ਕਿ ਤੁਸੀਂ ਬਿਨਾਂ ਕਿਸੇ ਗਿਲੇ-ਸ਼ਿਕਵੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੰਦੇ ਹੋ।

ਮੈਲਬਾ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਸਭ ਕੁਝ ਕਿਵੇਂ ਵਾਪਰਿਆ ਸੀ। ਮੈਂ ਇਸ ਨੂੰ ਪੂਰਨ ਤੌਰ ਉੱਤੇ ਭੁਲਾ ਦਿੱਤੇ ਜਾਣ ਤੋਂ ਅਸਫਲ ਰਹੀ ਹਾਂ। ਮੈਨੂੰ ਇਹ ਸਾਰਾ ਕੁਝ ਲਹੂ ਅਤੇ ਗੋਲੀਆਂ ਦੇ ਧੂਏਂ ਦੀ ਧੁੰਧ ਰਾਹੀਂ ਗੁਜ਼ਰਿਆ ਯਾਦ ਆਉਂਦਾ ਹੈ। ਇਸ ਸਮੇਂ ਮੈਂ ਤੇ ਮੈਲਬਾ ਦੋਵੇਂ ਇਕੱਠੀਆਂ ਸਾਂ। ਫਿਡੇਲ ਨੇ ਇਸ ਸਾਰੇ ਕੁਝ ਨੂੰ ਆਪਣੀ 'ਇਤਿਹਾਸ ਮੈਨੂੰ ਸਹੀ ਸਾਬਤ ਕਰੇਗਾ' ਵਾਲੀ ਕੋਰਟ ਵਿਚ ਕੀਤੀ ਤਕਰੀਰ ਰਾਹੀਂ ਦੱਸ ਦਿੱਤਾ ਹੈ ਕਿ ਬੋਰੀਨ ਅਤੇ ਏਬਲ ਕਿਵੇਂ ਸ਼ਹੀਦ ਹੋਏ, ਮੌਤ ਨੇ ਕਿਵੇਂ ਉਨ੍ਹਾਂ ਸਾਥੀਆਂ ਨੂੰ ਦਬੋਚ ਲਿਆ, ਜਿਨ੍ਹਾਂ ਨੂੰ ਅਸੀਂ ਐਨਾ ਪਿਆਰ ਕਰਦੇ ਸੀ। ਉਹ ਮੌਤ ਜਿਸ ਨੇ ਧਰਤੀ ਦੇ ਘਾ ਅਤੇ ਦੀਵਾਰਾਂ ਨੂੰ ਖ਼ੂਨ ਦੇ ਛਿੱਟਿਆਂ ਨਾਲ ਲਾਲੋ-ਲਾਲ ਕਰ ਦਿੱਤਾ ਸੀ। ਮੌਤ ਜਿਹੜੀ ਸਦਾ ਹੁਕਮ ਦਿੰਦੀ ਅਤੇ ਸਦਾ ਜੇਤੂ ਰਹੀ ਹੈ। ਮੌਤ ਸਾਡੀ ਜ਼ਮੀਰ ਉੱਤੇ ਭਾਰੂ ਹੋ ਬੈਠੀ; ਮਰਨ ਦਾ ਡਰ ਉਨ੍ਹਾਂ ਤੋਂ ਵੀ ਪਹਿਲਾਂ ਜਿਨ੍ਹਾਂ ਨੂੰ ਕਿ ਅਸੀਂ ਮਾਰਨਾ ਮਿਥਿਆ ਸੀ, ਮਰਨ ਦਾ ਅਜਿਹਾ ਡਰ, ਜਦੋਂ ਜੀਵਨ ਮੌਤ ਵਿਰੁੱਧ ਆਖਰੀ ਲੜਾਈ ਲੜਦਾ ਹੋਇਆ ਵੀ ਬਚ ਰਹਿਣ ਦੀ ਕੋਈ ਆਸ ਲਾ ਬੈਠਦਾ ਹੈ।

ਕੁਝ ਖਿਣ ਅਜਿਹੇ ਹੁੰਦੇ ਹਨ ਜਦੋਂ ਤੁਹਾਨੂੰ ਕਿਸੇ ਚੀਜ਼ ਦਾ ਭੈਅ ਨਹੀਂ ਰਹਿੰਦਾ। ਤੁਹਾਨੂੰ ਵਹਿੰਦੇ ਖ਼ੂਨ, ਫਾੜੇ ਜਾਂ ਜਲੇ ਮਾਸ ਦੀ ਬਦਬੂ; ਚੀਰੇ ਹੋਏ ਜਿਸਮ,

ਗਰਮ ਵਹਿੰਦੇ ਜਾਂ ਜੰਮੇ ਖ਼ੂਨ ਦੇ ਤੁਹਾਡੀਆਂ ਉਂਗਲਾਂ ਉੱਤੇ ਪਏ ਨਿਸ਼ਾਨ ਜਾਂ ਤੁਹਾਡੇ ਹੱਥਾਂ 'ਚੋਂ ਡਿਗਦੇ ਮਾਸ ਦੇ ਲੋਥੜੇ। ਤੁਹਾਨੂੰ ਮਰਨ ਕਿਨਾਰੇ ਪਿਆਂ ਦੀ ਚੀਖੋ-ਪੁਕਾਰ ਜਾਂ ਮੁਰਦਾ ਡਿੱਗੇ ਪਿਆਂ ਦੀਆਂ ਅੱਖਾਂ ਵਿਚਲੀ ਡਰਾਉਣੀ ਖਾਮੋਸ਼ੀ ਵੀ ਡਰਾਉਣ ਤੋਂ ਅਸਮਰਥ ਰਹਿੰਦੀ ਹੈ। ਐਨਾ ਹੀ ਨਹੀਂ ਸਗੋਂ ਮਰੇ ਪਏ ਲੋਕਾਂ ਦੇ ਬੋਲਣ ਲਈ ਤਾਂਘਦੇ ਬਿਖੜੇ ਬੁਲ੍ਹਾਂ ਤੋਂ ਜਿਹੜੇ ਕਿ ਆਪਣੇ ਆਖਰੀ ਬੋਲ ਬੋਲਣ ਤੋਂ ਅਸਮਰਥ ਰਹੇ ਹੋਣ, ਕਿਉਂਕਿ ਜੇ ਉਹ ਬੋਲ ਬਾਹਰ ਆ ਸਕਦੇ ਹੁੰਦੇ, ਤੁਹਾਡੇ ਹੱਡੀਆਂ ਅੰਦਰਲੀ ਮਿੱਝ ਨੂੰ ਬਰਫ ਵਾਂਗ ਸੁੰਨ ਕਰ ਦਿੰਦੇ।

ਜੀਵਨ ਵਿਚ ਕੁਝ ਅਜਿਹੇ ਖਿਣ ਵੀ ਵਾਪਰਦੇ ਹਨ ਜਦੋਂ ਹਰ ਚੀਜ਼ ਸੁੰਦਰ ਅਤੇ ਦਲੇਰੀ ਭਰੀ ਜਾਪਦੀ ਹੈ; ਜ਼ਿੰਦਗੀ ਦੇ ਅਜਿਹੇ ਖਿਣ, ਜਦੋਂ ਤੁਸੀਂ ਜੀਵਤ ਰਹਿਣਾ ਚਾਹੁੰਦੇ ਹੋ ਅਤੇ ਅਜਿਹਾ ਕੀਤੇ ਜਾਣਾ ਅਤਯੰਤ ਜ਼ਰੂਰੀ ਹੁੰਦਾ ਹੈ। ਤਾਂ ਤੁਸੀਂ ਮੌਤ ਨੂੰ ਹੋੜਦੇ ਹੋਏ, ਉਸ ਉੱਤੇ ਜਿੱਤ ਪ੍ਰਾਪਤ ਕਰ ਲੈਂਦੇ ਹੋ। ਇਉਂ ਵੀ ਹੁੰਦਾ ਹੈ ਕਿ ਤੁਹਾਨੂੰ ਮਹਿਸੂਸ ਹੁੰਦਾ ਹੈ ਕਿ ਤੁਸੀਂ ਇਕ ਅਜਿਹੇ ਜ਼ਖਮੀ ਸਰੀਰ ਨੂੰ ਸਹਾਰਾ ਦਿੱਤਾ ਹੋਇਆ ਹੈ, ਜਿਹੜਾ ਕਿ ਕਿਸੇ ਅਜਿਹੇ ਮਨੁੱਖ ਦਾ ਨਹੀ ਜਿਸਨੂੰ ਤੁਸੀਂ ਪਿਆਰ ਕਰਦੇ ਸੀ ਜਾਂ ਕਿਸੇ ਅਜਿਹੇ ਮਨੁੱਖ ਦਾ ਹੈ ਜਿਸ ਵਿਰੁੱਧ ਤੁਸੀਂ ਲੜਨ ਆਏ ਸੀ; ਫਿਰ ਵੀ ਤੁਹਾਨੂੰ ਇਹ ਇਕ ਖ਼ੂਨ ਬਹਿ ਰਿਹਾ ਮਨੁੱਖੀ ਸ਼ਰੀਰ ਜਾਪਦਾ ਹੈ। ਜਿਵੇਂ ਹੀ ਤੁਸੀਂ ਉਸਨੂੰ ਗੋਲੀਆਂ ਦੀ ਬੁਛਾੜ, ਲਲਕਾਰਿਆਂ, ਧੂਏਂ ਤੇ ਵਹਿੰਦੇ ਖ਼ੂਨ ਵਿਚ ਘੜੀਸੀ ਜਾ ਰਹੇ ਹੋਵੋ। ਕੋਈ ਵੀ ਅਜਿਹਾ ਖਿਣ ਜਦੋਂ ਤੁਸੀਂ ਕਿਸੇ ਦੀ ਜਾਨ ਬਚਾਉਣ ਲਈ ਆਪਣਾ ਸਭ ਕੁਝ ਨਿਛਾਵਰ ਕਰਨ ਲਈ ਤਿਆਰ ਹੋ ਗਏ ਹੋਵੋ। ਇਸੇ ਭਾਵਨਾ ਨੂੰ ਮੌਨਕੈਡਾ ਦਾ ਨਾਂਅ ਦਿੱਤਾ ਜਾ ਸਕਦਾ ਹੈ; ਇਹ ਕੋਈ ਚਿਹਰਾ ਜਾਂ ਦੋ ਸੁਆਗਤ ਕਰਦੇ ਹੱਥ ਵੀ ਹੋ ਸਕਦੇ ਹਨ, ਜਿਨ੍ਹਾਂ ਨੂੰ ਏਬਲ, ਰੀਨਾਟੋ, ਬੋਰੀਸ ਜਾਂ ਮੇਰੀਓ ਜਾਂ ਹੋਰ ਕੋਈ ਵੀ ਨਾਂਅ ਦਿੱਤਾ ਜਾ ਸਕਦਾ ਹੈ; ਪਰ ਐਨ ਉਸ ਸਮੇਂ ਅਤੇ ਉਸਤੋਂ ਮਗਰਲੇ ਸਮੇਂ ਇਸ ਨੂੰ ਮਾਤਰੀ ਭੂਮੀ ਕਿਊਬਾ ਵੀ ਕਿਹਾ ਜਾ ਸਕਦਾ ਹੈ। ਅਜਿਹੇ ਖਿਣ ਵੀ ਵਾਪਰਦੇ ਹਨ ਜਦੋਂ ਕੋਈ ਤਸੀਹੇ, ਕੋਈ ਹੇਠੀ, ਕੋਈ ਧਮਕੀਆਂ ਅਜਿਹੀ ਭਾਵਨਾ ਦੇ ਵਿਰੁੱਧ ਬੇਅਸਰ ਹੋ ਕੇ ਰਹਿ ਜਾਂਦੀਆਂ ਹਨ, ਜਿਨ੍ਹਾਂ ਭਾਵਨਾਵਾਂ ਨੇ ਸਾਨੂੰ ਮੌਨਕੈਡਾ ਉੱਤੇ ਧਾਵਾ ਕਰਨ ਲਈ ਉਤਸ਼ਾਹਤ ਕੀਤਾ ਸੀ।

ਸਾਹਮਣਿਓਂ, ਇਕ ਆਦਮੀ ਸਾਡੇ ਵੱਲ ਵਧਿਆ। ਉਦੋਂ ਹੀ ਸਾਨੂੰ ਮਸ਼ੀਨ ਗਨ ਦੀਆਂ ਗੋਲੀਆਂ ਦੀ ਇਕ ਬੁਛਾੜ ਦੀ ਆਵਾਜ਼ ਸੁਣਾਈ ਦਿੱਤੀ। ਮੈਂ ਦੌੜਕੇ ਖਿੜਕੀ ਵੱਲ ਗਈ। ਮੈਲਬਾ ਮੇਰੇ ਪਿੱਛੇ ਦੌੜੀ। ਮੈਂ ਉਸਦੇ ਹੱਥਾਂ ਨੂੰ ਆਪਣੇ ਮੋਢ੍ਹਿਆਂ ਦਾ ਸਹਾਰਾ ਲੈਂਦੇ ਹੋਏ ਮਹਿਸੂਸ ਕੀਤਾ। ਮੈਂ ਉਸ ਆਦਮੀ ਨੂੰ ਆਪਣੇ ਵੱਲ ਆਉਂਦਿਆਂ ਦੇਖਿਆ ਮੈਂ ਕਿਸੇ ਆਵਾਜ਼ ਨੂੰ ਇਹ ਕਹਿੰਦਿਆਂ ਸੁਣਿਆ, 'ਉਨ੍ਹਾਂ ਨੇ ਤੇਰੇ ਵੀਰ ਨੂੰ ਮਾਰ ਮੁਕਾਇਆ ਹੈ'। ਮੈਨੂੰ ਆਪਣੇ ਮੋਢ੍ਹੇ ਨੂੰ ਫੜੀ ਮੈਲਬਾ ਦੇ ਹੱਥ ਮਹਿਸੂਸ ਹੋ ਰਹੇ ਸਨ। ਮੈਨੂੰ ਫਿਰ ਇਕ ਬਾਰ ਮਸ਼ੀਨਗਨ ਦੀਆਂ ਚਲਦੀਆਂ ਗੋਲੀਆਂ ਦੀ ਇਕ ਬੁਛਾੜ ਸੁਣਾਈ ਦਿੱਤੀ। ਜਿਸ ਨੇ ਮੇਰੀ ਯਾਦਦਾਸ਼ਤ ਨੂੰ ਹੀ ਝੰਝੋੜ ਕੇ ਰੱਖ ਦਿੱਤਾ। ਮੈਂ ਆਪਣੇ ਆਪ ਨੂੰ ਹੀ ਇਹ ਕਹਿੰਦੇ ਸੁਣਿਆ, 'ਕੀ ਉਹ ਏਬਲ ਸੀ'। ਇਹ ਕਹਿੰਦਿਆਂ ਮੈਂ ਆਪਣੀ ਆਵਾਜ਼ ਵੀ ਨਾ ਪਛਾਣ ਸਕੀ। ਉਸ ਆਦਮੀ ਨੇ ਕੋਈ ਉੱਤਰ ਨਹੀਂ ਦਿੱਤਾ। ਮੈਲਬਾ ਮੇਰੇ ਹੋਰ ਨੇੜੇ ਆਈ, ਉਸਨੇ ਮੈਨੂੰ ਦੋਹਾਂ ਹੱਥਾਂ ਨਾਲ ਫੜਿਆ ਹੋਇਆ ਸੀ।

ਅਜਿਹੇ ਹੱਥ ਜੋ ਮੈਨੂੰ ਕਿਸੇ ਤਰ੍ਹਾਂ ਵੀ ਛੱਡਣ ਲਈ ਤਿਆਰ ਨਹੀਂ ਸਨ। ਮੈਂ ਮੈਲਬਾ ਨੂੰ ਪੁੱਛਿਆ, 'ਕੀ ਟਾਈਮ ਹੋਇਆ ਹੈ'। ਮੈਲਬਾ ਨੇ ਉੱਤਰ ਦਿੱਤਾ, 'ਨੌਂ ਬੱਜੇ ਹਨ।'

ਇਹੀ ਗੱਲਾਂ ਹਨ ਜੋ ਅਜੇ ਤਾਈਂ ਮੈਨੂੰ ਯਾਦ ਹਨ। ਇਸ ਤੋਂ ਸਿਵਾ ਮੈਨੂੰ ਸਪਸ਼ਟ ਰੂਪ ਉਸ ਸਮੇਂ ਤੋਂ ਪਿਛਲਾ ਕੁਝ ਵੀ ਯਾਦ ਨਹੀਂ, ਮੈਂ ਫਿਡੇਲ ਤੋਂ ਸਿਵਾ ਹੋਰ ਕਿਸੇ ਬਾਰੇ ਸੋਚ ਵੀ ਨਹੀਂ ਸਕਦੀ ਸੀ। ਅਸੀਂ ਸਾਰੇ ਹੀ ਫਿਡੇਲ ਬਾਰੇ ਚਿੰਤਾਤੁਰ ਸਾਂ, ਉਹ ਫਿਡੇਲ ਜਿਸਨੂੰ ਕਿਸੇ ਹਾਲਤ ਵੀ ਜਿਉਂਦਿਆਂ ਰਹਿਣਾ ਲੋੜੀਦਾ ਹੈ। ਉਹ ਫਿਡੇਲ, ਜਿਸਦਾ ਇਨਕਲਾਬ ਖਾਤਰ ਲੜਦੇ ਰਹਿਣ ਲਈ ਜਿਉਣਾ ਜ਼ਰੂਰੀ ਹੈ। ਫਿਡੇਲ ਦੀ ਉਹ ਜ਼ਿੰਦਗੀ, ਜੋ ਸਾਡੀ ਆਪਣੀ ਵੀ ਜ਼ਿੰਦਗੀ ਸੀ। ਕਿਉਂਕਿ ਜਿਨਾਂ ਚਿਰ ਫਿਡੇਲ ਜਿਉਂਦਾ ਸੀ ਤਦ ਤੱਕ ਏਬਲ, ਬੋਰੀਸ, ਰੀਨਾਟੋ ਤੇ ਦੂਜੇ ਸਾਥੀ ਵੀ ਨਹੀਂ ਮੋਏ ਸਨ। ਉਹ ਫਿਡੇਲ ਰਾਹੀਂ ਜਿਉਂਦੇ ਰਹਿਣਗੇ ਅਤੇ ਉਹ ਕਿਊਬਨ ਇਨਕਲਾਬ ਲਈ ਲੜਦਾ ਰਹੇਗਾ ਅਤੇ ਸਾਡੇ ਦੇਸ਼ ਨੂੰ ਉਸਦੀ ਕਿਸਮਤ ਵਾਪਸ ਲੌਟਾ ਸਕੇਗਾ।

ਇਸ ਤੋਂ ਸਿਵਾ ਹਰ ਚੀਜ਼ ਖੂਨ ਤੇ ਧੂੰਏਂ ਦੀ ਧੁੰਧ ਵਿਚ ਲਪੇਟੀ ਨਜ਼ਰ ਆਉਂਦੀ ਸੀ। ਹੋਰ ਹਰ ਚੀਜ਼ ਮੌਤ ਦਾ ਖਾਜਾ ਬਣ ਚੁੱਕੀ ਨਜ਼ਰ ਆਉਂਦੀ ਸੀ।

ਮੌਨਕੈਡਾ ਸਮੇਂ ਮੈਨੂੰ ਐਨਾ ਸਦਮਾ ਹੋਇਆ ਕਿ ਮੇਰੀ ਸਾਰੀ ਮਹਿਸੂਸੀਅਤ ਗੁੰਮ ਗਈ। ਮੈਂ ਆਪਣੇ ਆਪ ਨੂੰ ਕਿਹਾ ਕਰਦੀ ਸਾਂ, 'ਏਬਲ ਮਰ ਚੁੱਕਾ ਹੈ, ਬੋਰੀਸ ਵੀ, ਪਰ ਮੈਂ ਕਿਉਂ ਨਹੀਂ ਰੋ ਰਹੀ ਹਾਂ? ਮੈਨੂੰ ਕਿਉਂ ਕੋਈ ਗਮ ਮਹਿਸੂਸ ਨਹੀਂ ਹੋ ਰਿਹਾ? ਲਗਦਾ ਹੈ ਜਿਵੇਂ ਮੈਨੂੰ ਕੋਈ ਦੁੱਖ ਹੀ ਨਾ ਹੋਵੇ। ਫਿਡੇਲ ਨੂੰ ਦੇਖਦੇ ਹੀ ਮੈਨੂੰ ਕੁਝ ਚਿੱਤ-ਚੇਤੇ ਆਇਆ, ਜਦੋਂ ਮੈਂ ਦੇਖਿਆ ਕਿ ਉਹ ਅਜੇ ਜਿਉਂਦਾ ਹੈ। ਮੈਂ ਫੁੱਟ-ਫੁੱਟ ਕੇ ਰੋਣਾ ਸ਼ੁਰੂ ਕਰ ਦਿੱਤਾ। ਮੇਰਾ ਖਿਆਲ ਹੈ ਕਿ ਮੈਂ ਓਦਣ ਸਾਰੀ ਰਾਤ ਰੋਂਦੀ ਰਹੀ। ਮੌਨਕੈਡਾ ਦਾ ਧਾਵਾ ਸਾਡੇ ਸਾਰਿਆਂ ਲਈ ਅਤੀ ਭਿਆਨਕ ਸੀ, ਕਿਉਂਕਿ ਅਸੀਂ ਅਜਿਹੀ ਹੌਲਨਾਕ ਮੁੱਠ-ਭੇੜ ਬਾਰੇ ਤਿਆਰ ਨਹੀਂ ਸਾਂ।

– ਹੇਅਡੀ ਸੈਂਟਾਮੇਰੀਆ

(ਫਿਡੇਲ ਦੀ ਮੌਨਕੇਡਾ ਉੱਤੇ ਧਾਵੇ ਵੇਲੇ ਦੀ ਇਕ ਸਾਥੀ ਔਰਤ)

# ਭਾਸ਼ਣ ਦਾ ਪਛੋਕੜ

ਕਿਊਬਾ ਦੇ ਇਤਿਹਾਸਕ ਵਰਨਣ ਨੂੰ ਆਪਣੀ ਪਹਿਲੀ ਪੁਸਤਕ 'ਅੱਖੀਂ ਡਿੱਠਾ-ਸਮਾਜਵਾਦੀ ਕਿਊਬਾ' ਤੱਕ ਹੀ ਸੀਮਤ ਕਰਦੇ ਹੋਏ ਅਸੀਂ ਫਿਡੇਲ ਕਾਸਟਰੋ ਦੀ ਜੇਲ੍ਹ ਵਿਚੋਂ ਆਪਣੇ ਕੇਸ ਨੂੰ ਆਪ ਹੀ ਲੜਦਿਆਂ ਕਚਹਿਰੀ ਵਿੱਚ ਜੋ ਪੰਜ ਘੰਟੇ ਤਕਰੀਰ ਕੀਤੀ ਸੀ, ਹੇਠ ਉਸ ਦਾ ਪਿਛੋਕੜ ਦੱਸਦੇ ਹੋਏ ਮੈਂ ਸਾਰੀ ਤਕਰੀਰ ਦਾ ਅਨੁਵਾਦ ਹੂ-ਬ-ਹੂ ਦੇਣਾ ਉਚਿਤ ਸਮਝਿਆ ਹੈ, ਕਿਉਂਕਿ ਉਸ ਦੀ ਇਹ ਤਕਰੀਰ ਕਿਊਬਨ ਇਨਕਲਾਬ ਦੀ ਬਾਈਬਲ ਵਜੋਂ ਸਤਕਾਰੀ ਜਾਂਦੀ ਹੈ। ਫਿਡੇਲ ਕਾਸਟਰੋ ਦੀ 650 ਸਫੇ ਦੀ ਜੀਵਨੀ ਲਿਖਣ ਵਾਲਾ ਅਮਰੀਕਨ ਲਿਖਾਰੀ Tad Szulc ਫਿਡੇਲ ਦੀ ਜੀਵਨੀ 'Fidel - A Critical Portrait' ਵਿੱਚ ਇਸ ਤਕਰੀਰ ਬਾਰੇ ਇਉਂ ਲਿਖਦਾ ਹੈ। " This speech remains to this day, the  Fundamental and Legendry Document of the Quban revolution, the Venerated Scripture of the revolution"ਨੋਟ : ਚੂੰਕਿ ਕਿਊਬਨ ਆਪਣੇ ਪਿਆਰੇ ਲੀਡਰ ਨੂੰ ਉਸ ਦੇ ਪਹਿਲੇ ਨਾਮ ਨਾਲ ਹੀ ਸੰਬੋਧਨ ਕੀਤੇ ਜਾਣਾ ਪਸੰਦ ਕਰਦੇ ਹਨ, ਇਸ ਲਈ ਅਸੀਂ ਅੱਗੇ ਤੋਂ ਉਸ ਨੂੰ ਫਿਡੇਲ ਕਰਕੇ ਹੀ ਲਿਖਾਂਗੇ।

ਫਿਡੇਲ ਅਜੇ ਹਵਾਨਾ ਯੂਨੀਵਰਸਿਟੀ ਤੋਂ ਵਕਾਲਤ ਪਾਸ ਕਰਕੇ ਨਿਕਲਿਆ ਹੀ ਸੀ ਕਿ 10 ਮਾਰਚ 1952 ਨੂੰ ਫੌਜ ਦੇ ਇੱਕ ਸਰਜੈਂਟ ਮੇਜਰ ਫੈਲੈਂਜਸੀਓ ਬਤਿਸਤਾ ਨੇ ਫੌਜੀ ਰਾਜ ਪਲਟਾ ਕਰਕੇ ਹਕੂਮਤ ਉਤੇ ਕਬਜ਼ਾ ਕਰ ਲਿਆ। ਫਿਡੇਲ ਨੇ ਬਤਿਸਤਾ ਦੇ ਇਸ ਤਰ੍ਹਾਂ ਅਸੰਵਿਧਾਨਕ ਤੌਰ 'ਤੇ ਹਕੂਮਤ ਹਥਿਆਉਣ ਦੇ ਵਿਰੁੱਧ ਦੇਸ਼ ਦੇ ਸੁਪਰੀਮ ਕੋਰਟ ਵਿੱਚ ਅਜਿਹੇ ਕਬਜ਼ੇ ਨੂੰ ਨਜਾਇਜ਼ ਠਹਿਰਾਉਣ ਲਈ ਇਕ ਪੈਟੀਸ਼ਨ ਦਾਇਰ ਕੀਤੀ ਪਰ ਕੋਰਟ ਨੇ ਉਸਦੀ ਇੱਕ ਨਾ ਸੁਣੀ। ਸੋ ਹੁਣ ਫਿਡੇਲ ਕੋਲ ਸਰਕਾਰ ਬਦਲਣ ਦਾ ਇਕੋ ਇਕ ਰਾਹ ਹਥਿਆਰਬੰਦ ਬਗਾਵਤ ਹੀ ਰਹਿ ਗਿਆ। ਉਸ ਨੇ ਸਾਰੇ ਦੇਸ਼, ਖਾਸ ਕਰ ਰਾਜਧਾਨੀ ਹਵਾਨਾ ਵਿਚੋਂ ਜਿਥੇ '26 ਜੁਲਾਈ ਦੀ ਲਹਿਰ' ਜ਼ੋਰਾਂ ਉਤੇ ਸੀ ਕੁੱਝ ਨੌਜਵਾਨ ਇਕੱਠੇ ਕੀਤੇ ਜੋ ਦੇਸ਼ ਲਈ ਆਪਣੀ ਜਾਨ ਦੀ ਆਹੂਤੀ ਦੇਣ ਲਈ ਉਸ ਵਾਂਗ ਹੀ ਤੱਤਪਰ ਸਨ। ਉਸ ਨੇ ਛੇਤੀ ਹੀ 165 ਹਥਿਆਰਬੰਦ ਸਾਥੀ ਇਕੱਠੇ ਕਰ ਲਏ, ਜਿਨ੍ਹਾਂ ਵਿੱਚ 2 ਔਰਤਾਂ, ਇੱਕ ਡਾਕਟਰ ਤੇ ਇੱਕ ਵਕੀਲ ਵੀ ਸੀ। ਪਰ ਬਹੁਤੇ ਸਾਥੀ ਯੂਨੀਵਰਸਿਟੀ ਦੇ ਨਵੇਂ ਪੁਰਾਣੇ ਵਿਦਿਆਰਥੀ ਸਨ ਜਿਨ੍ਹਾਂ ਆਪਣੀਆਂ ਪੁਸਤਕਾਂ ਤੇ ਘਰਾਂ ਦੇ ਫਰਨੀਚਰ ਵੇਚ ਕੇ ਵੀ ਹਥਿਆਰ ਖਰੀਦਣ 'ਤੇ ਲਾ ਦਿੱਤੇ ਸਨ। ਫਿਡੇਲ ਨੇ ਵੀ ਆਪਣੀ ਲਾਇਬ੍ਰੇਰੀ ਦਾ ਇੱਕ ਹਿੱਸਾ ਵੇਚ ਦਿੱਤਾ ਸੀ। ਇਨ੍ਹਾਂ ਸਾਰਿਆਂ ਨੇ ਛੋਟਿਆਂ ਹਥਿਆਰਾਂ ਨਾਲ ਲੈੱਸ ਹੋ ਕੇ ਸੈਂਟੀਆਗੋ ਸੂਬੇ ਦੀ ਰਾਜਧਾਨੀ ਦੇ ਇਸੇ ਨਾਂਅ ਦੇ ਸ਼ਹਿਰ ਵਿੱਚ ਸਥਿਤ ਇੱਕ ਹਜ਼ਾਰ ਫੌਜੀਆਂ ਦੀ ਮੌਨਕੈਡਾ ਨਾਂਅ ਦੀ ਛਾਉਣੀ ਉਤੇ 26 ਜੁਲਾਈ 1953 ਨੂੰ ਤੜਕਸਾਰ ਧਾਵਾ ਬੋਲ ਦਿੱਤਾ। ਹੱਥ-ਗੋਲਿਆਂ ਦੀ ਕਮੀ ਤੇ ਸੰਤਰੀਆਂ ਦੇ ਫੌਜ ਨੂੰ ਛੇਤੀ ਹੀ ਚੌਕਸ ਕੀਤੇ ਜਾਣ ਸਦਕਾ ਲੜਾਈ ਤਾਂ ਡੱਟ ਕੇ ਹੋਈ, ਪਰ ਬਹੁਤ ਸਾਰੇ ਸਾਥੀ ਮਾਰੇ ਜਾਣ ਤੇ ਬਾਕੀਆਂ ਦੇ ਫੜੇ ਜਾਣ ਕਰਕੇ, ਧਾਵਾ ਬੁਰੀ ਤਰ੍ਹਾਂ ਅਸਫਲ ਰਿਹਾ। ਜੋ ਫੜ ਲਏ ਗਏ ਉਨ੍ਹਾਂ ਨੂੰ ਸਰਕਾਰੀ ਹੁਕਮਾਂ ਅਨੁਸਾਰ ਕੋਹ ਕੋਹ ਕੇ ਮਾਰ ਦਿੱਤਾ ਗਿਆ। ਕੁੱਲ ਮਿਲਾ ਕੇ 12 ਕੁ ਆਦਮੀ ਹੀ ਜਾਨ ਬਚਾ ਕੇ ਭੱਜਣ ਵਿੱਚ ਸਫਲ ਹੋਏ। ਇਨ੍ਹਾਂ ਭਗੌੜਿਆਂ ਦੀ ਭਾਲ ਸ਼ੁਰੂ ਹੋਈ, ਫੌਜੀ ਟੁਕੜੀਆਂ

ਸਾਰੇ ਦੇਸ਼ ਵਿੱਚ ਫੈਲ ਗਈਆਂ ਅਤੇ ਸਰਕਾਰ ਵੱਲੋਂ ਹੁਕਮ ਹੋਇਆ ਕਿ ਜਿਥੇ ਕੋਈ ਭਗੌੜਾ ਮਿਲੇ ਗੋਲੀ ਮਾਰ ਦਿੱਤੀ ਜਾਵੇ। ਬਚ ਨਿਕਲਣ ਵਾਲਿਆਂ ਵਿੱਚ ਫਿਡੇਲ ਤੇ ਉਸ ਦਾ ਭਰਾ ਰਾਉਲ ਕਾਸਟਰੋ ਵੀ ਸਨ। ਇੱਕ ਪਾਦਰੀ ਨੇ ਬਤਿਸਤਾ ਤੋਂ ਇਹ ਬਚਨ ਲੈ ਕੇ ਕਿ ਆਪ ਪੇਸ਼ ਹੋਣ ਵਾਲਿਆਂ ਨੂੰ ਗੋਲੀ ਨਹੀਂ ਮਾਰੀ ਜਾਏਗੀ, ਬਲਕਿ ਮੁਕੱਦਮਾ ਚਲਾਇਆ ਜਾਏਗਾ, ਬਾਗੀਆਂ ਨੂੰ ਆਤਮ ਸਰਮਰਪਣ ਲਈ ਪ੍ਰੇਰ ਲਿਆ। ਰਾਉਲ ਕਾਸਟਰੋ ਤਾਂ ਆਪ ਪੇਸ਼ ਹੋ ਗਿਆ ਪਰ ਫਿਡੇਲ ਆਪਣੇ ਦੋ ਹੋਰ ਸਾਥੀਆਂ ਸਮੇਤ ਸੁੱਤਾ ਪਿਆ ਫੜਿਆ ਗਿਆ। ਭਾਵੇਂ ਬਤਿਸਤਾ ਵੱਲੋਂ ਖੁਫੀਆ ਤੌਰ ’ਤੇ ਫਿਡੇਲ ਦੇ ਫੜੇ ਜਾਣ ’ਤੇ ਉਸਨੂੰ ਗੋਲੀ ਮਾਰ ਦਿੱਤੇ ਜਾਣ ਦਾ ਹੁਕਮ ਸੀ ਪਰ ਜਿਸ ਫੌਜੀ ਟੁਕੜੀ ਨੇ ਇਸ ਤਿਕੜੀ ਨੂੰ ਫੜਿਆ ਉਸ ਦਾ ਇੰਚਾਰਜ ਇੱਕ ਕਾਲਾ ਫੌਜੀ ਲਫਟੈਣ ਸੀ। ਉਹ ਫਿਡੇਲ ਨੂੰ ਯੂਨੀਵਰਸਿਟੀ ਦੇ ਦਿਨਾਂ ਤੋਂ ਜਾਣਦਾ ਸੀ ਅਤੇ ਉਸ ਦੀਆਂ ਲੋਕ ਪੱਖੀ ਤੇ ਸਰਕਾਰ ਵਿਰੋਧੀ ਭੜਕੀਲੀਆਂ ਤਕਰੀਰਾਂ ਸੁਣਦਾ ਰਿਹਾ ਸੀ। ਉਸ ਨੇ ਫਿਡੇਲ ਨਾਲ ਹਮਦਰਦੀ ਜਿਤਾਉਂਦਿਆਂ ਉਸ ਨੂੰ ਮਾਰਨ ਦੀ ਬਜਾਏ ਪੇਸ਼ ਕਰ ਦਿੱਤਾ। ਇਸ ਤਰ੍ਹਾਂ ਪੇਸ਼ ਹੋਏ ਤੇ ਫੜੇ ਗਏ ਕੈਦੀਆਂ ਨੂੰ ਸੈਂਟੀਆਗੋ ਦੀ ਜੇਲ੍ਹ ਵਿੱਚ ਰੱਖਿਆ ਗਿਆ ਜਿਥੇ ਬਾਗ਼ੀਆਂ ਦੇ ਸਾਥੀ, ਲਹਿਰ ਦੇ ਹੋਰ ਮਸ਼ਹੂਰ ਕਾਰਕੁਨ ਸਨ, ਜੋ ਕੁੱਲ ਮਿਲਾ ਕੇ 250 ਬਣਦੇ ਸਨ। 16 ਅਕਤੂਬਰ 1953 ਵਿੱਚ ਸੈਂਟੀਆਗੋ ਦੇ ਅਰਜੈਂਸੀ ਕੋਰਟ ਵਿੱਚ ਹੀ ਇਨ੍ਹਾਂ ਸਾਰਿਆਂ ਉਤੇ ਮੁਕੱਦਮੇ ਦੀ ਸੁਣਵਾਈ ਆਰੰਭ ਹੋਈ। ਆਪਣੇ ਸਾਰੇ ਸਾਥੀਆਂ ਦੇ ਮੁਕੱਦਮੇ ਲਈ ਪਹਿਲਾਂ ਫਿਡੇਲ ਆਪ ਬਚਾਓ ਦੇ ਵਕੀਲ ਵਜੋਂ ਪੇਸ਼ ਹੁੰਦਾ ਰਿਹਾ। ਪਰ ਮਗਰੋਂ ਬਤਿਸਤਾ ਸਰਕਾਰ ਨੇ ਉਸਦੀਆਂ ਬਗ਼ਾਵਤ ਉਕਸਾਉਣ ਦੀਆਂ ਦਲੀਲਾਂ ਤੋਂ ਪ੍ਰੇਸ਼ਾਨ ਹੋ ਕੇ ਉਸ ਨੂੰ ਕੈਦੀਆਂ ਦੇ ਕੇਸ ਲੜਨ ਤੋਂ ਰੋਕ ਦਿੱਤਾ। ਪਰ ਛੇਤੀ ਹੀ ਫਿਡੇਲ ਆਪਣੇ ਡੀਫੈਂਸ ਲਈ ਜਦੋਂ ਆਪ ਪੇਸ਼ ਹੋਣਾ ਨਿਸ਼ਚਿਤ ਹੋਇਆ ਤਾਂ ਇਸ ਦੇ ਕੇਸ ਦੀ ਸੁਣਵਾਈ ਲੋਕਾਂ ਤੋਂ ਚੋਰੀ ਰੱਖੇ ਜਾਣ ਲਈ ਕੋਰਟ ਦੀ ਥਾਂ ਸ਼ਹਿਰ ਦੇ ਹਸਪਤਾਲ ਦੇ ਨਰਸਾਂ ਦੇ ਇੱਕ ਆਰਾਮ ਕਮਰੇ (ਲੌਂਜ) ਵਿੱਚ ਰੱਖੀ ਗਈ। ਆਪਣੇ ਡੀਫੈਂਸ ਲਈ ਕੀਤੀ ਗਈ ਫਿਡੇਲ ਦੀ ਤਕਰੀਰ ਪੰਜ ਘੰਟੇ ਚੱਲੀ ਜੋ ਮਗਰੋਂ ਕਿਸੇ ਨਾ ਕਿਸੇ ਤਰ੍ਹਾਂ ਚੋਰੀ ਛੁਪੇ ਬਾਹਰ ਭੇਜ ਦਿੱਤੀ ਗਈ। ਜਿਸ ਨੂੰ ‘26 ਜੁਲਾਈ ਦੀ ਲਹਿਰ’ ਦੇ ਸਰਗਰਮ ਕਾਮਿਆਂ ਨੇ ਸਾਈਕਲੋਸਟਾਈਲ ਕਰਕੇ ਹਰ ਸਾਥੀ ਹੱਥ ਪਹੁੰਚਾ ਦਿੱਤਾ। ਇਸ ਤਕਰੀਰ ਦੇ ਅੰਤਮ ਸ਼ਬਦ ਸਨ 'Condemn me, it does not matter. The history will absolve me.' ਇਹ ਤਕਰੀਰ ਇਨਕਲਾਬ ਪਿੱਛੋਂ ਇੱਕ ਪੁਸਤਕ ਦੇ ਰੂਪ ਵਿੱਚ ਛਪੀ ਹੈ। ਜਿਸ ਦਾ ਨਾਂਅ ਹੈ On Trial ਤੇ ਇਸ ਤਕਰੀਰ ਦਾ ਨਾਂਅ ਹੈ 'History will absolve me' ‘ਇਤਿਹਾਸ ਮੈਨੂੰ ਸਹੀ ਸਾਬਤ ਕਰੇਗਾ।’ ਇਹ ਤਕਰੀਰ ਪੁਸਤਕ ਦੇ ਪੂਰੇ 67 ਸਫਿਆਂ ਉਤੇ ਫੈਲੀ ਹੋਈ ਹੈ। ਇਸ ਮੁਕੱਦਮੇ ਵਿੱਚ ਭਾਵੇਂ ਉਸ ਨੂੰ 15 ਸਾਲ ਦੀ ਸਜ਼ਾ ਹੋਈ ਸੀ, ਪਰ ਛੇਤੀ ਹੀ ਬਤਿਸਤਾ ਦੇ ਦੂਜੀ ਵਾਰ ਪ੍ਰਧਾਨ ਦੀ ਚੋਣ ਜਿੱਤ ਜਾਣ ਕਾਰਨ ਸਾਰੇ ਕੈਦੀਆਂ ਨੂੰ ਆਮ ਮੁਆਫੀ ਦੇ ਦਿੱਤੀ ਗਈ। ਫਿਡੇਲ ਮੈਕਸੀਕੋ ਚਲਾ ਗਿਆ ਅਤੇ ਉਥੇ ਹੀ ਇਨਕਲਾਬ ਦੀਆਂ ਗੋਂਦਾ ਗੁੰਦਦੇ ਨੂੰ ਅਰਜਨਟਾਈਨਾ ਦਾ ਡਾਕਟਰ ਛੀ. ਗਵੈਰਾ ਉਸ ਨਾਲ ਇਨਕਲਾਬ ਲਈ ਜੁਟ ਗਿਆ। ਇੱਕ ਜਨਵਰੀ 1959 ਨੂੰ ਬਤਿਸਤਾ ਆਪਣੇ ਪਰਿਵਾਰ ਸਮੇਤ ਰਾਤੋ ਰਾਤ ਹਵਾਈ ਜਹਾਜ਼ ਲੈ ਕੇ ਆਪਣੇ ਆਕਾ ਅਮਰੀਕਾ ਕੋਸਲ ਚਲਾ ਗਿਆ ਤੇ ਇਤਿਹਾਸ ਨੇ ਫਿਡੇਲ ਨੂੰ ਹੁਣ ਸਹੀ ਸਾਬਤ ਦਿੱਤਾ ਸੀ।

# ਫਿਡੇਲ ਕਾਸਟਰੋ ਦੀ ਕਚਹਿਰੀ ਵਿਚ ਪੇਸ਼ੀ

16 ਅਕਤੂਬਰ ਨੂੰ ਸੈਂਟੀਆਗੋ ਡੀ. ਕਿਊਬਾ ਸ਼ਹਿਰ ਦੇ ਮਿਊਂਸਪਲ ਹਸਪਤਾਲ ਦੇ ਇਕ ਛੋਟੇ ਕਮਰੇ ਵਿਚ 26 ਸਾਲਾ ਵਕੀਲ ਡਾ. ਫਿਡੇਲ ਕਾਸਟਰੋ ਉੱਤੇ ਮੁਕੱਦਮਾ ਚਲਾਇਆ ਜਾ ਰਿਹਾ ਸੀ। ਇਥੇ ਪੁੱਛਿਆ ਜਾ ਰਿਹਾ ਸੀ ਕਿ ਉਸਨੇ ਮੌਨਕੈਡਾ ਦੇ ਫੌਜੀ ਕਿਲੇ ਉੱਤੇ 165 ਨੌਜਵਾਨ ਨਾਲ ਲੈ ਕੇ ਧਾਵਾ ਕਿਉਂ ਬੋਲਿਆ ਸੀ? ਉਹ ਆਪਣੇ ਮੁਕੱਦਮੇ ਦੀ ਪੈਰਵੀ ਆਪ ਹੀ ਕਰ ਰਿਹਾ ਸੀ ਜਿਸ ਵਿਚ ਕਿ ਉਸਨੂੰ ਮੁਲਜ਼ਮ ਠਹਿਰਾਇਆ ਗਿਆ ਸੀ। ਪਰ ਜਿਵੇਂ ਕਿ ਉਸਨੇ ਕਚਹਿਰੀ ਦੇ ਜੱਜਾਂ ਨੂੰ ਤਾੜਨਾ ਕੀਤੀ ਸੀ, ਕਿ ਉਥੇ ਦਰਅਸਲ ਜੱਜ ਸਾਹਿਬਾਨ, ਆਪਣੇ ਲਏ ਜਾਣ ਵਾਲੇ ਫੈਸਲੇ ਲਈ ਹੀ ਪਰਖੇ ਜਾ ਰਹੇ ਸਨ ਅਤੇ ਉਨ੍ਹਾਂ ਦੇ ਨਾਲ ਹੀ ਅਸਲੀ ਮੁਜਰਮ ਫੁਲਜੈਨਸੀਓ ਬਤਿਸਤਾ ਦੀ ਗੈਰ-ਕਾਨੂੰਨੀ ਹਕੂਮਤ ਵੀ ਮੁਜ਼ਰਮ ਵਜੋਂ ਪੜਤਾਲੀ ਜਾਣੀ ਸੀ। ਉਸਦੇ ਭਾਸ਼ਨ ਦੇ ਆਖਰੀ ਸ਼ਬਦ ਕਿ 'ਇਤਿਹਾਸ ਮੈਨੂੰ ਸਹੀ ਸਾਬਤ ਕਰ ਦੇਵੇਗਾ' ਉਸ ਦੀ ਆਤਮ-ਰੱਖਿਆ ਦੇ ਇਸ ਪ੍ਰਮਾਣੀਕ ਭਾਸ਼ਨ ਦਾ ਸਿਰਲੇਖ ਹੋ ਨਿਬੜੇ ਹਨ ਜਿਹੜੀ ਕਿ ਨਾ ਕੇਵਲ ਮੌਨਕਡਾ ਦੀ ਛਾਉਣੀ ਉੱਤੇ ਕੀਤੇ ਗਏ ਧਾਵੇ ਦੀ ਹੀ ਸ਼ਾਨਾਮੱਤੀ ਵਿਆਖਿਆ ਹੈ, ਸਗੋਂ ਭਵਿੱਖ ਵਿਚ ਨਵੇਂ ਉਸਾਰੇ ਜਾਣ ਵਾਲੇ ਕਿਊਬਾ ਦੀ ਇਕ ਵਿਸਥਾਰਪੂਰਬਕ ਰੂਪ-ਰੇਖਾ ਹੈ। ਫਿਡੇਲ ਕਾਸਟਰੋ ਬਤਿਸਤਾ ਦੀ ਕੈਦ 'ਚੋਂ ਸੁਰੱਖਿਅਤ ਬਚ ਨਿਕਲਣ ਵਿਚ ਸਫਲ ਰਿਹਾ ਅਤੇ ਉਹ ਆਪਣੇ ਭਾਸ਼ਨ ਦੁਆਰਾ ਕਿਊਬਾ ਬਾਰੇ ਸੁਝਾਏ ਗਏ ਬਹੁਤ ਸਾਰੇ ਸੁਧਾਰਾਂ ਨੂੰ ਅਮਲੀ ਜਾਮਾ ਪੁਆਉਣ ਵਿਚ ਕਾਮਯਾਬ ਹੋਇਆ। ਇਤਿਹਾਸ ਨੇ ਸੱਚ-ਮੁੱਚ ਹੀ ਉਸ ਦੇ ਮੁਕੱਦਮੇ ਵੇਲੇ ਉਸ ਉੱਤੇ ਲਾਏ ਗਏ ਜੁਰਮਾਂ ਤੋਂ ਬਰੀ ਕਰ ਦਿੱਤਾ ਸੀ।

ਉਸ ਦੇ ਕਚਹਿਰੀ ਵਿਚ ਪੇਸ਼ ਹੋ ਕੇ ਦਿੱਤੇ ਭਾਸ਼ਣ ਦਾ ਇਹ ਦਿਨ, ਕਿਊਬਨ ਇਨਕਲਾਬ ਦੇ ਇਤਿਹਾਸ ਵਿਚ ਇਕ ਅਤੀ ਮਹੱਤਵਪੂਰਨ ਦਿਹਾੜਾ ਹੋ ਨਿਬੜਿਆ ਹੈ।

# ਇਤਿਹਾਸ ਮੈਨੂੰ ਸਹੀ ਸਾਬਤ ਕਰੇਗਾ

ਮੈਂ ਤੁਹਾਨੂੰ ਤਾੜਨਾ ਕਰਦਾ ਹਾਂ : ਮੈਂ ਅਜੇ ਕਹਿਣਾ ਸ਼ੁਰੂ ਹੀ ਕਰ ਰਿਹਾ ਹਾਂ! ਜੇ ਤੁਹਾਡੇ ਦਿਲਾਂ ਵਿਚ ਆਪਣੇ ਦੇਸ਼ ਲਈ ਨਾ-ਮਾਤਰ ਵੀ ਪਿਆਰ ਹੈ, ਜਾਂ ਮਨੁੱਖਤਾ ਲਈ ਦਰਦ ਹੈ, ਜਾਂ ਇਨਸਾਫ ਲਈ ਤੀਬਰ ਇੱਛਾ ਹੈ, ਤਾਂ ਮੈਨੂੰ ਧਿਆਨ ਨਾਲ ਸੁਣਨ ਦੀ ਖੇਚਲ ਕਰਿਓ। ਮੈਨੂੰ ਪਤਾ ਹੈ ਕਿ ਡਿਕਟੇਟਰ ਬਤਿਸਤਾ ਦੀ ਸਰਕਾਰ ਹਰ ਸੰਭਵ ਤਰੀਕੇ ਨਾਲ ਸੱਚ ਉੱਤੇ ਪਰਦਾ ਪਾਉਣ ਦਾ ਯਤਨ ਕਰੇਗੀ। ਮੈਨੂੰ ਪਤਾ ਹੈ ਕਿ ਮੈਨੂੰ ਗੁਮਨਾਮੀ ਦੇ ਖੱਡੇ ਵਿਚ ਸੁੱਟ ਦੇਣ ਦੇ ਸ਼ੜਯੰਤਰ ਰਚੇ ਜਾਣਗੇ। ਪਰ ਮੇਰੀ ਆਵਾਜ਼ ਨੂੰ ਤੰਦੂਏ ਨਹੀਂ ਪਾਏ ਜਾ ਸਕਣਗੇ। ਜਦੋਂ ਕਦੇ ਵੀ ਮੈਂ ਅਤਯੰਤ ਇਕਲਵਾਂਝਾ ਹੁੰਦਾ ਹਾਂ ਤਾਂ ਮੇਰੇ ਦਿਲ ਦਾ ਉਛਾਲਾ ਮੇਰੀ ਆਵਾਜ਼ ਨੂੰ ਸਹਾਰਾ ਦੇਈ ਰਖਦਾ ਹੈ, ਭਾਵੇਂ ਬੁਜ਼ਦਿਲ ਜ਼ਾਲਮ ਮੈਨੂੰ ਕਿੰਨਾ ਹੀ ਇਕੱਲਾ ਬੰਦ ਕਰਕੇ, ਮੇਰੇ ਹੌਸਲੇ ਨੂੰ ਤੋੜਨ ਦਾ ਯਤਨ ਕਰਦਾ ਹੈ।

ਯਾਦ ਰੱਖਣਾ ਕਿ ਅੱਜ ਤੁਸੀਂ ਇਕ ਤਥਾਕਥਿਤ ਮੁਲਜ਼ਮ ਬਾਰੇ ਨਿਯਾਯਕ ਫੈਸਲਾ ਕਰਨ ਬੈਠੇ ਹੋ। ਪਰ ਲੋਕ ਤੁਹਾਡੇ ਫੈਸਲੇ ਉੱਤੇ ਇੱਕ ਬਾਰ ਨਹੀਂ, ਕਈ ਬਾਰ ਨਜ਼ਰਸਾਨੀ ਕਰਨਗੇ, ਜਿਵੇਂ ਜਿਵੇਂ ਹੀ ਭਵਿੱਖ ਵਿਚ ਇਨ੍ਹਾਂ ਫੈਸਲਿਆਂ ਉੱਤੇ ਨੁਕਤਾਚੀਨੀ ਹੋਵੇਗੀ। ਜੋ ਕੁਝ ਮੈਂ ਇੱਥੇ ਕਹਾਂਗਾ, ਇਹ ਬਾਰ ਬਾਰ ਦੁਹਰਾਇਆ ਜਾਏਗਾ। ਇਸ ਲਈ ਨਹੀਂ ਕਿ ਇਹ ਮੇਰੇ ਮੂੰਹੋਂ ਨਿਕਲ ਰਿਹਾ ਹੈ, ਸਗੋਂ ਇਸ ਲਈ ਕਿ ਇਨਸਾਫ ਦਾ ਮਸਲਾ ਇਕ ਸਦੀਵੀ ਮਸਲਾ ਹੈ ਅਤੇ ਲੋਕਾਂ ਨੂੰ ਇਨਸਾਫ ਦੀ ਧੁਰ ਅੰਦਰ ਤੱਕ ਸਮਝ ਹੁੰਦੀ ਹੈ। ਉਨ੍ਹਾਂ ਦੀ ਇਹ ਸਮਝ ਨਿਯਾਯਕ ਵਿਵਸਥਾ ਦੇ ਬਾਲ ਦੇ ਖੱਲ ਉਤਾਰਨ ਤੋਂ ਵੀ ਕਿਤੇ ਵੱਧ ਅਤੇ ਉਸਦੀ ਪਹੁੰਚ ਤੋਂ ਵੀ ਕਿਤੇ ਬਾਹਰ।

ਮੈਨੂੰ (ਜੋ ਮਰਜ਼ੀ) ਸਜ਼ਾ ਦਿਓ। ਮੈਨੂੰ ਇਸ ਦੀ ਉੱਕਾ ਪਰਵਾਹ ਨਹੀਂ। ਇਤਿਹਾਸ ਮੈਨੂੰ ਸਹੀ ਸਾਬਤ ਕਰੇਗਾ।

Condemn me. It does not matter. History will absolve me.

ਫਿਡੇਲ ਕਾਸਟਰੋ,
ਸੈਂਟੀਆਗੋ ਡੀ. ਕਿਊਬਾ, ਅਕਤੂਬਰ 1953

## ਫਿਡੇਲ ਕਾਸਟਰੋ ਸੈਂਟੀਆਗੋ ਦੀ ਅਰਜੈਂਸੀ ਕੋਰਟ ਦੇ ਸਨਮੁਖ

'ਮਾਨਯੋਗ ਜੱਜ ਸਾਹਿਬਾਨ! ਕਿਸੇ ਸਮੇਂ ਵੀ ਕਿਸੇ ਵਕੀਲ ਨੂੰ ਇਸ ਤੋਂ ਵੱਧ ਭੈੜੇ ਹਾਲਾਤ ਵਿੱਚ ਆਪਣੇ ਕਿੱਤੇ ਦੀ ਵਰਤੋਂ ਕਰਨ ਦਾ ਅਵਸਰ ਪ੍ਰਾਪਤ ਨਹੀਂ ਹੋਇਆ। ਕਦੇ ਕਿਸੇ ਮੁਲਜ਼ਮ ਦੇ ਵਿਰੁੱਧ ਇੰਨੀਆਂ ਪ੍ਰਗਾੜ੍ਹ ਬੇਨਿਯਮੀਆਂ ਨਹੀਂ ਕੀਤੀਆਂ ਗਈਆਂ, ਜਿਥੇ ਵਕੀਲ ਵੀ ਉਹੀ ਹੋਵੇ ਤੇ ਮੁਲਜ਼ਮ ਵੀ ਉਹੀ। ਆਪਣਾ ਡੀਫੈਂਸ ਆਪ ਪੇਸ਼ ਕਰ ਰਹੇ ਵਕੀਲ ਵਜੋਂ ਮੈਨੂੰ ਆਪਣੇ ਵਿਰੁੱਧ ਲੱਗੇ ਇਲਜ਼ਾਮਾਂ ਉਤੇ

ਝਾਤ ਤੱਕ ਵੀ ਨਹੀਂ ਮਾਰਨ ਦਿੱਤੀ ਗਈ। ਮੁਲਜ਼ਮ ਵਜੋਂ ਪਿੱਛਲੇ 76 ਦਿਨ ਤੋਂ ਮੈਨੂੰ ਇਕੱਲਵਾਂਝੇ ਇੱਕ ਕਮਰੇ ਵਿੱਚ ਬੰਦ ਰੱਖਿਆ ਗਿਆ ਹੈ। ਕਿਸੇ ਨਾਲ ਗੱਲ ਤੱਕ ਕਰਨ ਦੀ ਆਗਿਆ ਵੀ ਨਹੀਂ ਦਿੱਤੀ ਗਈ, ਜੋ ਹਰ ਕਾਨੂੰਨੀ ਤੇ ਮਨੁੱਖੀ ਅਧਿਕਾਰ ਦੀ ਉਲੰਘਣਾ ਹੈ। ਇਹ ਆਦਮੀ ਜੋ ਹੁਣ ਤੁਹਾਡੇ ਸਾਹਮਣੇ ਬੋਲ ਰਿਹਾ ਹੈ, ਆਪਣੇ ਮੂੰਹੋਂ ਕਹੇ ਜਾਣ ਵਾਲੇ ਹਰ ਬੇਹੂਦਾ ਅਤੇ ਬੱਚਗਾਨਾ ਕਥਨ ਨੂੰ ਤਨੋ ਮਨੋ ਨਫ਼ਰਤ ਕਰਦਾ ਹੈ। ਉਹ ਨਾ ਹੀ ਆਪਣੇ ਸੁਭਾਅ ਵਜੋਂ ਅਤੇ ਨਾ ਹੀ ਮਨ ਦੀ ਅਜੋਕੀ ਅਵਸਥਾ ਵਿੱਚ ਉਸ ਦਾ ਕਿਸੇ ਭਾਸ਼ਣੀ ਪ੍ਰਕਾਰ ਦੀ ਬਿਆਨਬਾਜ਼ੀ ਦਾ ਇਰਾਦਾ ਹੈ ਅਤੇ ਨਾ ਹੀ ਉਹ ਆਪਣੇ ਬਿਆਨਾਂ ਰਾਹੀਂ ਕਿਸੇ ਪ੍ਰਕਾਰ ਦੀ ਉਪ-ਭਾਵੁਕਤਾ ਦਾ ਪ੍ਰਦਰਸ਼ਨ ਕਰਨਾ ਉਚਿਤ ਸਮਝਦਾ ਹੈ। ਮੈਨੂੰ ਮਜ਼ਬੂਰਨ ਇਸ ਕਚਹਿਰੀ ਵਿੱਚ ਆਪਣੇ ਕੇਸ ਦੀ ਵਕਾਲਤ ਆਪ ਕਰਨੀ ਪਈ ਹੈ। ਇਸ ਦੇ ਦੋ ਕਾਰਨ ਹਨ : ਪਹਿਲਾ ਇਹ ਕਿ ਮੈਨੂੰ ਕਿਸੇ ਸਰਕਾਰੀ ਕਾਨੂੰਨੀ ਸਹਾਇਤਾ ਤੋਂ ਬਿਲਕੁਲ ਹੀ ਵਾਂਝੇ ਰੱਖਿਆ ਗਿਆ ਹੈ। ਦੂਜੇ ਇਹ ਕਿ ਕੇਵਲ ਉਹੀ ਜੋ ਐਨੇ ਗੰਭੀਰ ਰੂਪ ਵਿੱਚ ਪੀੜਤ ਹੋਇਆ ਹੋਵੇ ਜਿੰਨਾ ਕਿ ਮੈਂ ਅਤੇ ਜਿਸ ਨੇ ਮੇਰੇ ਵਾਂਗ ਹੀ ਇਸ ਦੇਸ਼ ਨੂੰ ਐਨਾ ਔਣਗੌਲਿਆ ਕੀਤੇ ਜਾਣਾ ਤੇ ਇਸ ਦੇ ਇਨਸਾਫ ਨੂੰ ਰੌਂਦਿਆਂ ਜਾਣਾ ਮਹਿਸੂਸਿਆ ਹੋਵੇ, ਇਸ ਮੌਕੇ ਉਤੇ ਅਜਿਹੇ ਸ਼ਬਦ ਕਹਿ ਸਕਦਾ ਹੈ ਜੋ ਉਸ ਦੇ ਆਪਣੇ ਦਿਲ ਦੇ ਖ਼ੂਨ ਤੇ ਸੱਚ ਦੀ ਮਿੱਝ ਵਿਚੋਂ ਨਿਕਲੇ ਹੋਣ। ਅਜਿਹੇ ਦਿਆਲੂ ਵਕੀਲਾਂ ਦੀ ਕੋਈ ਕਮੀ ਨਹੀਂ ਸੀ ਜੋ ਮੇਰਾ ਮੁਕੱਦਮਾ ਲੜ ਸਕਦੇ ਸਨ। ਹਵਾਨਾ ਦੀ ਬਾਰ ਐਸੋਸੀਏਸ਼ਨ ਨੇ ਇੱਕ ਦਲੇਰ ਤੇ ਯੋਗ ਕਾਨੂੰਨਦਾਨ ਵਕੀਲ ਡਾਕਟਰ ਜਾਰਜ ਪੈਗਲੀਅਰੀ-ਸ਼ਹਿਰ ਦੀ ਕਾਨੂੰਨੀ ਸਭਾ ਦੇ ਡੀਨ-ਨੂੰ ਮੇਰੇ ਇਸ ਕੇਸ ਦੀ ਪੈਰਵੀ ਕਰਨ ਲਈ ਨਿਯੁਕਤ ਕੀਤਾ ਸੀ ਪਰ ਉਸ ਨੂੰ ਮੇਰੇ ਕੇਸ ਦੀ ਪੈਰਵੀ ਕਰਨ ਦੀ ਸਰਕਾਰ ਵੱਲੋਂ ਇਜਾਜ਼ਤ ਨਹੀਂ ਮਿਲੀ। ਹਰ ਵਾਰ ਜਦੋਂ ਉਸ ਨੇ ਮੈਨੂੰ ਜੇਲ੍ਹ ਵਿੱਚ ਮਿਲਣ ਦਾ ਯਤਨ ਕੀਤਾ ਤਾਂ ਜੇਲ੍ਹ ਦੇ ਦਰਵਾਜ਼ੇ ਉਸ ਲਈ ਬੰਦ ਕਰ ਦਿੱਤੇ ਗਏ। ਕੇਵਲ ਡੇਢ੍ਹ ਮਹੀਨੇ ਪਿੱਛੋਂ ਹੀ, ਅਤੇ ਉਹ ਵੀ ਕਚਹਿਰੀ ਦੇ ਦਖਲ ਦੇਣ ਪਿੱਛੋਂ, ਉਸ ਨੂੰ ਮੇਰੇ ਨਾਲ ਕੇਵਲ 10 ਮਿੰਟ ਲਈ ਗੱਲ ਕਰਨ ਦੀ ਇਜਾਜ਼ਤ ਦਿੱਤੀ ਗਈ ਜਦੋਂ ਕਿ ਬਤਿਸਤਾ ਦੀ ਮਿਲਟਰੀ ਦੀ ਸੂਹੀਆ ਏਜੰਸੀ ਦਾ ਇੱਕ ਹਵਾਲਦਾਰ ਸਾਡੇ ਕੋਲ ਮੌਜੂਦ ਰਿਹਾ।

ਇਹ ਇੱਕ ਮੰਨੀ ਪ੍ਰਮੰਨੀ ਰਵਾਇਤ ਹੈ ਕਿ ਕਿਸੇ ਵਕੀਲ ਨੂੰ ਆਪਣੇ ਮੁਵੱਕਲ ਨਾਲ ਪ੍ਰਾਈਵੇਟ ਰੂਪ ਵਿੱਚ ਗੱਲ ਕਰਨ ਦੀ ਖੁੱਲ੍ਹ ਹੁੰਦੀ ਹੈ। ਮੁਲਜ਼ਮ ਦਾ ਅਜਿਹਾ ਅਧਿਕਾਰ ਸਾਰੀ ਦੁਨੀਆਂ ਵਿੱਚ ਤਸਲੀਮ ਕੀਤਾ ਜਾਂਦਾ ਹੈ। ਪਰ ਇਹ ਗੱਲ ਇਥੇ ਨਹੀਂ ਹੋਈ। ਜਿੱਥੇ ਅਤਿਅੰਤ ਜ਼ੁਲਮ ਦਾ ਸ਼ਿਕਾਰ ਇੱਕ ਕਿਊਬਨ ਜੰਗੀ ਕੈਦੀ ਇੱਕ ਅਜਿਹੀ ਸ਼ਕਤੀ ਦੇ ਹੱਥਾਂ ਵਿਚ ਹੈ ਜਿਸ ਉਪਰ ਕੋਈ ਕਾਨੂੰਨੀ ਜਾ ਇਖਲਾਕੀ ਅਸੂਲ ਲਾਗੂ ਨਹੀਂ ਹੁੰਦਾ। ਨਾ ਮੈਂ ਅਤੇ ਨਾ ਹੀ ਡਾਕਟਰ ਪੈਗਲੀਅਰੀ ਇਸ ਮੁਕੱਦਮੇ ਲਈ ਆਪਣੀ ਰੱਖਿਆ-ਵਿਧੀ ਉਪਰ, ਅਜਿਹੀ ਜਾਸੂਸੀ ਸਹਿਣ ਕਰ ਸਕਦੇ ਸਾਂ।

ਕੀ ਉਹ ਪਹਿਲਾਂ ਹੀ ਇਹ ਜਾਨਣ ਦੇ ਇਛੁਕ ਸਨ ਕਿ ਅਸੀਂ ਕਿਵੇਂ ਮੌਨਕੈਡਾ ਦੀਆਂ ਫੌਜੀ ਬੈਰਕਾਂ ਦੇ ਸਾਕੇ ਦੇ ਦੁਆਲੇ ਵਿਛਾਏ ਉਨ੍ਹਾਂ ਦੇ ਆਪਣੇ ਝੂਠਾਂ ਦੇ ਜਾਲ ਨੂੰ ਮਿੱਟੀ ਵਿੱਚ ਮਿਲਾਵਾਂਗੇ ਅਤੇ ਕਿਸ ਤਰ੍ਹਾਂ ਅਸੀਂ ਉਸ ਕੌੜੇ ਸੱਚ ਨੂੰ ਉਜਾਗਰ ਕਰਾਂਗੇ, ਜਿਸ ਨੂੰ ਛੁਪਾਉਣ ਲਈ ਉਹ ਕਿਸੇ ਵੀ ਹੱਦ ਤੱਕ ਜਾ ਸਕਣ ਦਾ ਯਤਨ

ਕਰਨਗੇ।

ਤਦ ਹੀ ਮੈਂ ਆਪਣੇ ਵਕਾਲਤ ਦੇ ਪੇਸ਼ੇ ਦੀ ਆਪਣੇ ਹੀ ਵਕੀਲ ਵਜੋਂ ਵਰਤੋਂ ਕੀਤੇ ਜਾਣ ਦਾ ਫੈਸਲਾ ਲਿਆ। ਮੇਰਾ ਇਹੀ ਫੈਸਲਾ ਜੋ ਉਸ ਸੂਹੀਏ ਹੌਲਦਾਰ ਨੇ ਚੋਰੀ ਛੁਪੇ ਸੁਣਿਆ ਸੀ ਅਤੇ ਪਿੱਛੋਂ ਆਪਣੇ ਅਫਸਰਾਂ ਨੂੰ ਦੱਸ ਦਿੱਤਾ ਸੀ, ਉਨ੍ਹਾਂ ਦੀ ਬੁਖਲਾਹਟ ਦਾ ਕਾਰਨ ਬਣਿਆ। ਉਨ੍ਹਾਂ ਨੂੰ ਜਾਪਿਆ ਜਿਵੇਂ ਕੋਈ ਨਿਗੂਣਾ ਮਸਖਰਾ ਠਿੱਗਣਾ ਉਨ੍ਹਾਂ ਨੂੰ ਇਸ਼ਾਰਾ ਕਰ ਰਿਹਾ ਹੋਵੇ ਕਿ ਉਨ੍ਹਾਂ ਦੇ ਸਾਰੇ ਮਨਸੂਬੇ ਧਰੇ ਧਰਾਏ ਰਹਿ ਜਾਣਗੇ। ਮਾਨਯੋਗ ਜੱਜ ਸਾਹਿਬਾਨ! ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਮੇਰੇ ਉੱਤੇ ਕਿੰਨਾ ਦਬਾ ਪਾਇਆ ਜਾ ਰਿਹਾ ਹੈ ਕਿ ਮੈਨੂੰ (ਮੁਲਜ਼ਮ ਨੂੰ) ਆਪਣੇ ਬਚਾਓ ਦਾ ਮੁਕੱਦਮਾ ਆਪ ਲੜਨ ਤੋਂ ਵਾਂਝਿਆਂ ਕੀਤਾ ਜਾਵੇ। ਇੱਕ ਅਜਿਹਾ ਅਧਿਕਾਰ, ਜੋ ਕਿਊਬਾ ਦੀ ਲੰਮੀ ਰਵਾਇਤ ਰਾਹੀਂ ਇੱਕ ਪਵਿੱਤਰ ਰਵਾਇਤ ਦਾ ਰੂਪ ਧਾਰਨ ਕਰ ਗਿਆ ਹੋਵੇ। ਕਚਹਿਰੀ ਨੇ ਸਰਕਾਰ ਦੇ ਅਜਿਹੇ ਹੱਥ ਕੰਡਿਆਂ ਦੀ ਪ੍ਰੋੜਤਾ ਨਹੀਂ ਕੀਤੀ ਕਿਉਂਕਿ ਇਸ ਤਰ੍ਹਾਂ ਮੁਲਜ਼ਮ ਕਾਨੂੰਨੀ ਸਹਾਇਤਾ ਤੋਂ ਉਕਾ ਹੀ ਵਾਂਝਾ ਰਹਿ ਗਿਆ ਹੁੰਦਾ। ਮੁਲਜ਼ਮ ਜੋ ਹੁਣ ਆਪਣੀ ਵਕਾਲਤ ਆਪ ਕੀਤੇ ਜਾਣ ਦੇ ਅਧਿਕਾਰ ਦੀ ਵਰਤੋਂ ਕਰ ਰਿਹਾ ਹੈ, ਉਹ ਗੱਲਾਂ ਕਹਿਣ ਤੋਂ ਕਿਸੇ ਹਾਲਤ ਵਿੱਚ ਵੀ ਨਹੀਂ ਰੁਕੇਗਾ ਜੋ ਉਸ ਨੂੰ ਕਹਿਣੀਆਂ ਬਣਦੀਆਂ ਹਨ। ਮੁੱਢੋਂ ਹੀ ਮੈਂ ਇਹ ਗੱਲ ਤੁਹਾਡੇ ਦ੍ਰਿਸ਼ਟੀਗੋਚਰ ਕਰਨਾ ਜ਼ਰੂਰੀ ਸਮਝਦਾ ਹਾਂ ਕਿ ਮੈਨੂੰ ਕਿੰਨ੍ਹਾਂ ਕਾਰਨਾਂ ਕਰਕੇ ਇਸ ਤਰ੍ਹਾਂ ਲਗਾਤਾਰ ਇਕਲਵਾਂਝੇ ਰੱਖਿਆ ਗਿਆ ਅਤੇ ਮੈਨੂੰ ਖਾਮੋਸ਼ ਰੱਖੇ ਜਾਣ ਦੇ ਕੀ ਕਾਰਨ ਸਨ, ਜਿਨ੍ਹਾਂ ਤੋਂ ਅੱਗੇ ਮੈਨੂੰ ਖਤਮ ਕਰ ਦਿੱਤੇ ਜਾਣ ਦਾ ਮਨਸੂਬਾ ਬਣਾਇਆ ਗਿਆ ਸੀ ਜਿਸ ਤੋਂ ਕਚਹਿਰੀ ਭਲੀ ਭਾਂਤ ਜਾਣੂ ਹੈ। ਕਿੰਨੀਆਂ ਘਣਾਉਣੀਆਂ ਅਸਲੀਅਤਾਂ ਲੋਕਾਂ ਤੋਂ ਛੁਪਾ ਕੇ ਰੱਖੀਆਂ ਜਾ ਰਹੀਆਂ ਹਨ। ਕਿਵੇਂ ਉਹ ਸਾਰੀਆਂ ਅਜੀਬ ਘਟਨਾਵਾਂ ਜੋ ਇਸ ਮੁਕੱਦਮੇ ਦੇ ਦੌਰਾਨ ਵਾਪਰੀਆਂ ਹਨ, ਜਿਨ੍ਹਾਂ ਉਤੇ ਹੁਣ ਪਰਦਾ ਪਾਇਆ ਜਾ ਰਿਹਾ ਹੈ। ਇਹ ਸਾਰੀਆਂ ਗੱਲਾਂ ਮੈਂ ਅਤਿਅੰਤ ਸਪਸ਼ਟਤਾ ਨਾਲ ਤੁਹਾਡੇ ਸਾਹਮਣੇ ਰੱਖਣੀਆਂ ਚਾਹੁੰਦਾ ਹਾਂ।

ਤੁਸੀਂ, ਜੱਜ ਸਾਹਿਬਾਨ ਨੇ ਇਸ ਮੁਕੱਦਮੇ ਨੂੰ ਕਿਊਬਨ ਗਣਤੰਤਰ ਦੇ ਇਤਿਹਾਸ ਦੀ ਸਭ ਤੋਂ ਮਹੱਤਵਪੂਰਨ ਘਟਨਾ ਘੋਸ਼ਿਤ ਕੀਤਾ ਹੈ। ਜੇ ਤੁਹਾਡਾ ਸੱਚ ਮੁੱਚ ਹੀ ਇਸ ਗੱਲ ਵਿੱਚ ਵਿਸ਼ਵਾਸ਼ ਹੈ ਤਾਂ ਤੁਸੀਂ ਇਸ ਮੁਕੱਦਮੇ ਨੂੰ ਸਮੇਂ ਸਮੇਂ ਆਪਣੇ ਅਖਤਿਆਰਾਂ ਦੀ ਦੁਰਵਰਤੋਂ ਕਰਕੇ ਇੱਕ ਸਰਕਾਰੀ ਪਾਖੰਡ ਬਣਦਾ ਵੇਖਣਾ ਨਹੀਂ ਚਾਹੋਗੇ। ਪਹਿਲੀ ਕਚਹਿਰੀ ਲੱਗਣ ਦੀ ਤਾਰੀਖ 21 ਸਤੰਬਰ ਸੀ। ਉਸ ਦਿਨ ਕਚਹਿਰੀ ਦੇ ਕਮਰੇ ਵਿੱਚ ਬੰਦੂਕਾਂ ਤੇ ਸੰਗੀਨਾਂ ਨਾਲ ਲੈਸ ਸੌ ਫੌਜੀ ਸਿਪਾਹੀਆਂ ਦੇ ਸ਼ਰਮਨਾਕ ਤਰੀਕੇ ਨਾਲ ਕਚਹਿਰੀ ਵਿੱਚ ਦਾਖਲ ਹੋ ਜਾਣ ਦੀ ਘਟਨਾ ਹੈ। ਉਨ੍ਹਾਂ ਨੇ ਆ ਕੇ ਕੈਦੀਆਂ ਦੇ ਕਟਹਿਰੇ ਵਿੱਚ ਬੈਠੇ ਸੌ ਤੋਂ ਵੱਧ ਆਦਮੀਆਂ ਦੁਆਲੇ ਘੇਰਾ ਘੱਤ ਲਿਆ ਸੀ।

ਇਨ੍ਹਾਂ ਲੋਕਾਂ ਵਿਚੋਂ ਬਹੁਤੇ ਮੁਲਜ਼ਮ ਸਾਡੇ ਮੌਨਕੈਡਾ ਦੇ ਕਾਰਨਾਮੇ ਨਾਲ ਕਿਸੇ ਤਰ੍ਹਾਂ ਵੀ ਸੰਬੰਧਿਤ ਨਹੀਂ ਸਨ। ਉਨ੍ਹਾਂ ਨੂੰ ਕਈ ਦਿਨਾਂ ਤੋਂ ਹਫਾਜ਼ਤੀ ਤੌਰ 'ਤੇ ਫੜਿਆ ਹੋਇਆ ਸੀ ਜੋ ਕਈ ਪ੍ਰਕਾਰ ਦੀਆਂ ਦਮਨਕਾਰੀ ਜ਼ਿਆਦਤੀਆਂ ਤੇ ਦੁਰਵਿਵਹਾਰ ਸਹਿਣ ਕਰ ਰਹੇ ਸਨ। ਬਾਕੀ ਦੇ ਬਹਾਦਰ ਤੇ ਪੱਕੇ ਇਰਾਦੇ ਵਾਲੇ ਮਾਣ-ਮੱਤੇ ਮੁਲਜ਼ਮ

ਆਪਣੇ ਦੇਸ਼ ਦੀ ਅਜ਼ਾਦੀ ਦੀ ਲੜਾਈ ਲਈ ਪਾਏ ਆਪਣੇ ਯੋਗਦਾਨ ਨੂੰ ਦੱਸਣ ਲਈ ਉਤਾਵਲੇ ਸਨ। ਉਹ ਆਪਣੀ ਲਾਸਾਨੀ ਕੁਰਬਾਨੀ ਸਦਕਾ ਉਨ੍ਹਾਂ ਲੋਕਾਂ ਨੂੰ ਜੇਲ੍ਹ ਦੇ ਹੱਥ ਕੰਡਿਆਂ ਤੋਂ ਆਜ਼ਾਦ ਕਰਵਾਉਣ ਲਈ ਤੱਤਪਰ ਸਨ, ਜਿਨ੍ਹਾਂ ਨੂੰ ਸਰਕਾਰ ਦੀ ਬੇਈਮਾਨੀ ਨਾਲ ਇਸ ਮੁਕੱਦਮੇ ਵਿੱਚ ਧਰ ਲਿਆ ਗਿਆ ਸੀ। ਉਹ ਆਦਮੀ ਜਿਹੜੇ ਸਾਹਮਣੇ ਮੱਥੇ ਲੜੇ ਸਨ, ਇਕ ਵਾਰ ਫਿਰ ਇਕੱਠੇ ਹੋ ਗਏ ਸਨ। ਅਸੀਂ ਸਾਰੇ ਇੱਕ ਵਾਰ ਫਿਰ ਇਨਸਾਫ ਦੀ ਧਿਰ ਬਣਦੇ ਹੋਏ ਬਦਨਾਮੀ ਦੇ ਵਿਰੁੱਧ ਸੱਚ ਦਾ ਮਹਾਨ ਯੁੱਧ ਲੜਨ ਲਈ ਤਿਆਰ ਹਾਂ। ਪੱਕੇ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਬਤਿਸਤਾ ਦੀ ਜ਼ਾਲਮ ਸਰਕਾਰ ਆਪਣੀ ਇਸ ਆਉਣ ਵਾਲੀ ਇਖਲਾਕੀ ਹਾਰ ਲਈ ਤਿਆਰ ਨਹੀਂ ਸੀ। ਇਹ ਨਿਜ਼ਾਮ ਆਪਣੀ ਝੂਠੀ ਦੂਸ਼ਣਬਾਜ਼ੀ ਨੂੰ ਕਿਵੇਂ ਕਾਇਮ ਰੱਖ ਸਕਦਾ ਹੈ? ਇਹ ਉਸ ਸਭ ਕੁੱਝ ਨੂੰ ਕਿਵੇਂ ਲੁਕਾ ਸਕਦਾ ਹੈ, ਜੋ ਸੱਚ ਮੁੱਚ ਵਾਪਰਿਆ ਹੈ, ਜਦੋਂ ਕਿ ਐਨੇ ਨੌਜਵਾਨ ਕੋਈ ਵੀ ਖਤਰਾ-ਜੇਲ੍ਹ, ਤਸੀਹੇ ਤੇ ਲੋੜ ਪਵੇ ਤਾਂ ਮੌਤ ਤੱਕ ਸਹੇੜਨ ਲਈ ਤਿਆਰ ਹਨ ਤਾਕਿ ਇਸ ਸਭ ਕਾਸੇ ਨੂੰ ਕਚਹਿਰੀ ਵਿਚ ਭੰਡਿਆ ਜਾਵੇ।

ਕਚਹਿਰੀ ਦੀ ਆਪਣੀ ਪਹਿਲੀ ਪੇਸ਼ੀ ਵਿੱਚ ਮੈਂ ਇੱਕ ਗਵਾਹ ਵਜੋਂ ਪੇਸ਼ ਹੋਇਆ ਸਾਂ। ਦੋ ਘੰਟੇ ਤੱਕ ਮੈਨੂੰ ਸਰਕਾਰੀ ਵਕੀਲ ਨੇ ਅਤੇ 20 ਹੋਰ ਡੀਫੈਂਸ ਦੇ ਵਕੀਲਾਂ ਨੇ ਸਵਾਲ ਕੀਤੇ। ਮੈਂ ਪੂਰੇ ਅੰਕੜਿਆਂ ਸਮੇਤ ਇਹ ਸਾਬਤ ਕਰਨ ਵਿੱਚ ਸਫਲ ਰਿਹਾ ਕਿ ਸਾਡੀ ਇਸ ਮੁਹਿੰਮ ਉਤੇ ਕਿੰਨਾ ਪੈਸਾ ਖਰਚ ਆਇਆ ਸੀ, ਕਿਸ ਤਰ੍ਹਾਂ ਇਹ ਪੈਸਾ ਇਕੱਠਾ ਕੀਤਾ ਗਿਆ ਸੀ ਅਤੇ ਕਿਹੜੇ ਹਥਿਆਰ ਪ੍ਰਾਪਤ ਕਰਨ ਦਾ ਪ੍ਰਬੰਧ ਅਸੀਂ ਕਰ ਸਕੇ ਸਾਂ। ਮੈਂ ਹੁਣ ਤੁਹਾਥੋਂ ਕੁੱਝ ਵੀ ਨਹੀਂ ਛੁਪਾਵਾਂਗਾ ਕਿਉਂਕਿ ਇਹ ਸਾਰਾ ਕੁੱਝ ਸਾਡੇ ਗਣਤੰਤਰ ਦੀ ਆਜ਼ਾਦੀ ਦੀ ਜਦੋ-ਜਹਿਦ ਵਿੱਚ ਆਤਮ-ਤਿਆਗ ਦੀ ਸਭ ਤੋਂ ਵਧੀਆ ਉਦਾਹਰਣ ਹੈ। ਮੈਂ ਉਨ੍ਹਾਂ ਸਾਰੇ ਆਦਰਸ਼ਾਂ ਦਾ ਜ਼ਿਕਰ ਕੀਤਾ ਸੀ ਜਿਨ੍ਹਾਂ ਨੇ ਸਾਡੀ ਜਦੋ ਜਹਿਦ ਲਈ ਸਾਨੂੰ ਪ੍ਰੇਰਿਆ ਸੀ ਅਤੇ ਉਹ ਮਨੁੱਖੀ ਤੇ ਖੁੱਲ੍ਹ-ਦਿਲਾ ਵਿਹਾਰ ਜੋ ਅਸੀਂ ਹਰ ਸਮੇਂ ਆਪਣੇ ਦੁਸ਼ਮਣਾਂ ਨਾਲ ਕੀਤਾ ਸੀ। ਜੇ ਮੈਂ ਉਨ੍ਹਾਂ ਲੋਕਾਂ ਦੀ ਜਿਨ੍ਹਾਂ ਨੂੰ ਝੂਠੇ ਤੌਰ 'ਤੇ ਇਸ ਮੁਕੱਦਮੇ ਵਿੱਚ ਫਸਾ ਲਿਆ ਗਿਆ ਸੀ ਅਤੇ ਜਿਨ੍ਹਾਂ ਦੇ ਸਾਡੇ ਨਾਲ ਕਿਸੇ ਤਰ੍ਹਾਂ ਦੇ ਸਿੱਧੇ ਜਾ ਅਸਿੱਧੇ ਤੌਰ 'ਤੇ ਅਸੰਬੰਧਤ ਹੋਣ ਦੀ ਗੱਲ ਸਾਬਤ ਕਰ ਸਕਿਆ ਹਾਂ ਤਾਂ ਇਸ ਦਾ ਕਾਰਨ ਮੇਰੇ ਉਹ ਸਾਰੇ ਬਹਾਦਰ ਮਿੱਤਰਾਂ ਦੀ ਮੈਨੂੰ ਦਿੱਤੀ ਪੂਰਨ ਸਹਾਇਤਾ ਹੈ। ਪਰ ਜਿਵੇਂ ਕਿ ਮੈਂ ਪਹਿਲਾਂ ਕਹਿ ਚੁੱਕਾ ਹਾਂ ਉਨ੍ਹਾਂ ਕਿਸੇ ਨੂੰ ਵੀ ਇਹ ਪਛਤਾਵਾ ਨਹੀਂ ਕਿ ਉਨ੍ਹਾਂ ਦਾ ਬਾਗੀ ਜਾ ਦੇਸ਼ ਭਗਤ ਹੋਣਾ ਇਸ ਗੱਲ ਨਾਲ ਕਿਸੇ ਤਰ੍ਹਾਂ ਸੰਬੰਧਤ ਹੈ ਕਿ ਅਜਿਹਾ ਕਹਿਣ ਦੇ ਕੀ ਨਤੀਜੇ ਨਿਕਲ ਸਕਦੇ ਹਨ। ਮੈਨੂੰ ਜੇਲ੍ਹ ਵਿੱਚ ਉਨ੍ਹਾਂ ਨਾਲ ਕਦੇ ਵੀ ਨਹੀਂ ਮਿਲਣ ਦਿੱਤਾ ਗਿਆ। ਪਰ ਇਸ ਵਿੱਚ ਸਾਡੀ ਸਰਬ-ਸੰਮਤੀ ਹੈ ਕਿ ਅਸੀਂ ਸਾਰਿਆਂ ਕਚਹਿਰੀ ਵਿੱਚ ਹੀ ਰਹਿਣਾ ਹੈ। ਜਦੋਂ ਕੁੱਝ ਮਨੁੱਖਾਂ ਦੇ ਮਨ ਵਿੱਚ ਇਕੋ ਪ੍ਰਕਾਰ ਦੇ ਆਦਰਸ਼ ਵਿਦਮਾਨ ਹੁੰਦੇ ਹਨ ਤਾਂ ਉਨ੍ਹਾਂ ਵਿੱਚ ਸਹਿਮਤੀ ਹੋਣੋਂ ਕਿਵੇਂ ਵੀ ਰੋਕੀ ਨਹੀਂ ਜਾ ਸਕਦੀ। ਨਾ ਇਸ ਵਿੱਚ ਜੇਲ੍ਹਾਂ ਦੀਆਂ ਦੀਵਾਰਾਂ ਰੋੜਾ ਅਟਕਾਅ ਸਕਦੀਆਂ ਹਨ ਤੇ ਨਾ ਕਬਰਸਤਾਨ ਦੀ ਮਿੱਟੀ ਵਿਘਨ ਪਾ ਸਕਦੀ ਹੈ। ਕਿਉਂਕਿ ਕੇਵਲ ਇਕੋ ਯਾਦਦਾਸ਼ਤ, ਇਕੋ ਆਤਮਾ, ਇਕੋ ਵਿਚਾਰ, ਇਕੋ ਪ੍ਰਕਾਰ ਦੀ ਜ਼ਮੀਰ ਦੀ ਆਵਾਜ਼ ਤੇ ਅਣਖ ਦਾ ਇਕੋ ਸਵਾਲ, ਉਨ੍ਹਾਂ

ਸਾਰਿਆਂ ਨੂੰ ਸਹਾਰਾ ਦੇਈ ਆਇਆ ਹੁੰਦਾ ਹੈ।

ਉਸ ਸਮੇਂ ਤੋਂ ਐਨ ਪਿੱਛੋਂ ਮੌਨਕੈਡਾ ਉਤੇ ਕੀਤੇ ਗਏ ਹਮਲੇ ਦੁਆਲੇ ਸਰਕਾਰ ਦਾ ਉਸਾਰਿਆ ਝੂਠ ਦਾ ਸਾਰਾ ਪਲੰਦਾ ਤਾਸ਼ ਦੇ ਪੱਤਿਆਂ ਦੁਆਰਾ ਬਣਾਏ ਘਰ ਵਾਂਗ ਢਹਿ ਢੇਰੀ ਹੋਣ ਲੱਗ ਪਿਆ। ਨਤੀਜਾ ਇਹ ਹੋਇਆ ਕਿ ਸਰਕਾਰੀ ਵਕੀਲ ਇਹ ਗੱਲ ਸਮਝ ਗਿਆ ਕਿ ਇਨ੍ਹਾਂ ਸਾਰੇ ਲੋਕਾਂ ਨੂੰ ਜਿਨ੍ਹਾਂ ਨੂੰ ਬਗ਼ਾਬਤ ਭੜਕਾਉਣ ਵਾਲੇ ਗਰਦਾਨਿਆਂ ਗਿਆ ਸੀ, ਜੇਲ੍ਹ ਵਿੱਚ ਰੱਖਣਾ ਕਿੰਨੀ ਬੇਹੂਦਾ ਗੱਲ ਹੈ। ਫੌਰਨ ਹੀ ਉਸ ਨੇ ਉਨ੍ਹਾਂ ਨੂੰ ਵਕਤੀ ਤੌਰ ’ਤੇ ਛੱਡ ਦਿੱਤੇ ਜਾਣ ਦੀ ਸਿਫਾਰਸ਼ ਕੀਤੀ।

ਕਚਹਿਰੀ ਦੀ ਉਸ ਪਹਿਲੀ ਬੈਠਕ ਦੇ ਸਮਾਪਤ ਹੋਣ ਸਮੇਂ ਮੈਂ ਜੱਜ ਸਾਹਿਬਾਨ ਨੂੰ ਬੇਨਤੀ ਕੀਤੀ ਕਿ ਮੈਨੂੰ ਆਪਣੇ ਡੀਫੈਂਸ ਦੇ ਵਕੀਲਾਂ ਕੋਲ ਬੈਠਣ ਦੀ ਇਜਾਜ਼ਤ ਦਿੱਤੀ ਜਾਵੇ, ਜੋ ਮਨਜ਼ੂਰ ਕਰ ਲਈ ਗਈ। ਉਸ ਸਮੇਂ ਹੀ ਮੈਂ ਆਪਣੇ ਇਸ ਮੁਕੱਦਮੇ ਦਾ ਸਭ ਤੋਂ ਜ਼ਰੂਰੀ ਉਦੇਸ਼ ਦੱਸਣਾ ਸ਼ੁਰੂ ਕੀਤਾ। ਜਿਸ ਵਿਚ ਮੈਂ ਦੱਸਿਆ ਕਿ ਕਿਸ ਤਰ੍ਹਾਂ ਸਰਕਾਰੀ ਮਸ਼ੀਨਰੀ ਨੇ ਕਿੰਨੇ ਬੁਜ਼ਦਿਲਾਨਾ, ਕਮੀਨੇ, ਜਾਲਮਾਨਾ ਤੇ ਸ਼ਰਮਨਾਕ ਅਲਜ਼ਾਮ ਸਾਡੇ ਬਹਾਦਰ ਬਾਗ਼ੀਆਂ ਉਤੇ ਲਾਏ ਹਨ। ਮੈਂ ਉਹ ਸਾਰੀ ਗਵਾਹੀ ਪੇਸ਼ ਕੀਤੀ ਜਿਸ ਨੂੰ ਠੁਕਰਾਇਆ ਜਾਣਾ ਅਸੰਭਵ ਸੀ ਕਿ ਕਿਸ ਤਰ੍ਹਾਂ ਦੇ ਡਰਾਉਣੇ ਤੇ ਘਿਣਾਉਣੇ ਅਤਿਆਚਾਰ ਸਾਡੇ ਉਨ੍ਹਾਂ ਸਾਥੀਆਂ ਨਾਲ ਕੀਤੇ ਗਏ ਜੋ ਉਨ੍ਹਾਂ ਪਕੜ ਲਏ ਸਨ। ਇਸ ਤਰ੍ਹਾਂ ਮੈਂ ਆਪਣੀ ਕੌਮ ਅਤੇ ਸਾਰੀਆਂ ਦੁਨੀਆਂ ਦੇ ਸਨਮੁੱਖ ਆਪਣੇ ਦੇਸ਼ ਵਾਸੀਆਂ ਦੀ ਬਦਕਿਸਮਤੀ ਦਰਸਾ ਸਕਿਆ ਹਾਂ, ਜੋ ਅੱਜ ਆਪਣੇ ਇਤਿਹਾਸ ਦਾ ਸਭ ਤੋਂ ਵੱਧ ਅਤਿਆਚਾਰੀ ਤੇ ਅਣ-ਮਨੁੱਖੀ ਆਤੰਕ ਹੰਢਾ ਰਹੇ ਹਨ।

ਕਚਹਿਰੀ ਦੀ ਦੂਜੀ ਬੈਠਕ ਜੋ ਮੰਗਲਵਾਰ 22 ਸਤੰਬਰ ਨੂੰ ਹੋਈ, ਜਦੋਂ ਕੇਵਲ 10 ਗਵਾਹੀਆਂ ਹੀ ਪੇਸ਼ ਹੋਈਆਂ ਸਨ, ਮੈਂ ਮਨਜ਼ਾਨੀਲੋ ਦੇ ਇਲਾਕੇ ਵਿੱਚ ਬਾਗ਼ੀਆਂ ਦੇ ਹੋਏ ਕਤਲਾਂ ਵੱਲ ਮਾਣਯੋਗ ਜੱਜ ਸਾਹਿਬਾਨ ਦਾ ਧਿਆਨ ਦੁਆਇਆ ਸੀ। ਮੈਂ ਵਿਸ਼ੇਸ਼ ਤੌਰ ਉਤੇ ਸਾਬਤ ਕਰ ਦਿੱਤਾ ਸੀ ਕਿ ਇਨ੍ਹਾਂ ਕਤਲਾਂ ਲਈ ਉਥੋਂ ਦੀ ਫੌਜੀ ਚੌਕੀ ਦਾ ਕਪਤਾਨ ਸਿੱਧੇ ਤੌਰ ’ਤੇ ਜ਼ਿੰਮੇਵਾਰ ਸੀ। ਤਿੰਨ ਸੌ ਹੋਰ ਗਵਾਹ ਵੀ ਸ਼ਹਾਦਤ ਲਈ ਮੌਜੂਦ ਸਨ। ਇਸ ਗੱਲ ਦਾ ਕੀ ਨਤੀਜਾ ਨਿਕਲਦਾ, ਜੇ ਵਾਪਰੀ ਅਸਲੀਅਤ ਅਤੇ ਗਵਾਹੀਆਂ ਦੀ ਸਹਾਇਤਾ ਨਾਲ ਮੈਂ ਉਨ੍ਹਾਂ ਫੌਜੀਆਂ ਨਾਲ ਸਵਾਲ ਜਵਾਬ ਕਰ ਸਕਦਾ, ਜੋ ਉਨ੍ਹਾਂ ਜ਼ੁਲਮਾਂ ਲਈ ਸਿੱਧੇ ਤੌਰ ’ਤੇ ਜ਼ਿੰਮੇਵਾਰ ਸਨ। ਕੀ ਬਤਿਸਤਾ ਦੀ ਸਰਕਾਰ ਲੋਕਾਂ ਨਾਲ ਭਰੀ ਕਚਹਿਰੀ ਵਿੱਚ ਮੈਨੂੰ ਅਜਿਹਾ ਕਰ ਲੈਣ ਦੀ ਆਗਿਆ ਦੇਵੇਗੀ? ਕੀ ਮੈਂ ਇੱਥੇ ਹਾਜ਼ਰ ਟਾਪੂ ਦੇ ਸਾਰੇ ਪੱਤਰਕਾਰਾਂ ਤੇ ਵਕੀਲਾਂ ਸਾਹਮਣੇ ਅਜਿਹਾ ਕਰ ਸਕਦਾ ਹਾਂ? ਕੀ ਇਥੇ ਬੈਠੇ ਵਿਰੋਧੀ ਪਾਰਟੀਆਂ ਦੇ ਲੀਡਰ ਜਿਨ੍ਹਾਂ ਨੂੰ ਸਰਕਾਰ ਨੇ ਬੇਵਕੂਫੀ ਨਾਲ ਕੈਦੀਆਂ ਦੇ ਕਟਹਿਰੇ ਵਿੱਚ ਬਿਠਾਇਆ ਹੋਇਆ ਹੈ, ਜਿੱਥੇ ਬੈਠੇ ਉਹ ਸਾਰਾ ਕੁੱਝ ਚੰਗੀ ਤਰ੍ਹਾਂ ਸੁਣ ਸਕਦੇ ਹਨ ਜੋ ਇਥੇ ਉਨ੍ਹਾਂ ਸਾਰਿਆਂ ਸਾਹਮਣੇ ਵਾਪਰੇਗਾ। ਬਤਿਸਤਾ ਦੀ ਸਰਕਾਰ ਜੱਜਾਂ ਸਮੇਤ ਸਾਰੀ ਕਚਹਿਰੀ ਨੂੰ ਡਾਇਨਾਮਾਈਟ ਨਾਲ ਤਾਂ ਉਡਾ ਸਕਦੀ ਹੈ ਪਰ ਮੈਨੂੰ ਅਜਿਹਾ ਨਹੀਂ ਕਰਨ ਦੇ ਸਕਦੀ।

ਸਰਕਾਰ ਨੇ ਮੁਕੱਦਮੇ ਵਿਚੋਂ ਮੈਨੂੰ ਉੱਕਾ ਹੀ ਕੱਢ ਦੇਣ ਦੀ ਤਜਵੀਜ਼ ਬਣਾ ਲਈ ਸੀ ਤੇ ਇਸ ਲਈ ਕਾਰਵਾਈ ਸ਼ੁਰੂ ਕਰ ਦਿੱਤੀ ਸੀ। 25 ਸਤੰਬਰ ਸ਼ੁੱਕਰਵਾਰ ਰਾਤ ਨੂੰ ਮੁਕੱਦਮੇ ਦੀ ਸੁਣਵਾਈ ਦੀ ਤੀਜੀ ਬੈਠਕ ਤੋਂ ਪਹਿਲਾਂ ਦੀ ਸ਼ਾਮ ਸਮੇਂ ਜੇਲ੍ਹ

ਵਿੱਚ ਦੋ ਡਾਕਟਰ ਮੇਰੀ ਕਾਲ ਕੋਠੜੀ ਵਿੱਚ ਮੇਰੇ ਕੋਲ ਆਏ। ਉਹ ਜ਼ਾਹਰਾ ਤੌਰ 'ਤੇ ਪ੍ਰੇਸ਼ਾਨ ਨਜ਼ਰ ਆਉਂਦੇ ਸਨ। ਉਨ੍ਹਾਂ ਨੇ ਮੈਨੂੰ ਕਿਹਾ ਕਿ ਉਹ ਮੇਰਾ ਮੁਆਇਨਾ ਕਰਨ ਆਏ ਹਨ। ਮੈਂ ਉਨ੍ਹਾਂ ਨੂੰ ਪੁੱਛਿਆ ਕਿ ਮੇਰੀ ਸਿਹਤ ਦਾ ਐਨਾ ਫਿਕਰ ਕਿਸ ਨੂੰ ਹੈ? ਸੱਚ ਤਾਂ ਇਹ ਹੈ ਕਿ ਜਦੋਂ ਹੀ ਮੈਂ ਉਨ੍ਹਾਂ ਨੂੰ ਵੇਖਿਆ, ਮੈਂ ਸਮਝ ਗਿਆ ਕਿ ਉਨ੍ਹਾਂ ਦੇ ਮਨ ਵਿੱਚ ਕੀ ਹੈ। ਉਨ੍ਹਾਂ ਮੇਰੀ ਵਡਿਆਈ ਕੀਤੀ, ਪਰ ਮੇਰੇ ਬਾਰੇ ਆਪਣਾ ਖਦਸ਼ਾ ਵੀ ਜ਼ਾਹਰ ਕੀਤਾ। ਅਗਲੀ ਦੁਪਹਿਰ ਕਰਨਲ ਚੈਵੀਆਨੋ ਜੇਲ੍ਹ ਵਿੱਚ ਆਇਆ ਸੀ ਤੇ ਉਸ ਨੇ ਉਨ੍ਹਾਂ ਨੂੰ ਦੱਸਿਆ ਸੀ ਕਿ ਮੈਂ ਮੁਕੱਦਮੇ ਦੌਰਾਨ ਸਰਕਾਰ ਨੂੰ ਬਹੁਤ ਨੁਕਸਾਨ ਪਹੁੰਚਾ ਰਿਹਾ ਹਾਂ। ਉਸ ਨੇ ਉਨ੍ਹਾਂ ਨੂੰ ਕਿਹਾ ਸੀ ਕਿ ਉਹ ਇੱਕ ਸਰਟੀਫਿਕੇਟ ਉਤੇ ਦਸਤਖ਼ਤ ਕਰ ਦੇਣ ਜਿਸ ਵਿਚ ਮੇਰੇ ਬਿਮਾਰ ਹੋਣ ਦਾ ਜ਼ਿਕਰ ਕੀਤਾ ਗਿਆ ਹੋਵੇ ਅਤੇ ਇਹ ਕਿ ਇਸ ਕਾਰਨ ਮੈਂ ਕਚਿਹਿਰੀ ਵਿੱਚ ਹਾਜ਼ਰ ਨਹੀਂ ਹੋ ਸਕਦਾ ਸਾਂ। ਡਾਕਟਰਾਂ ਨੇ ਮੈਨੂੰ ਕਿਹਾ ਕਿ ਉਹ ਆਪਣੇ ਵੱਲੋਂ ਆਪਣੀ ਨੌਕਰੀ ਤੋਂ ਅਸਤੀਫਾ ਦੇਣ ਲਈ ਤਿਆਰ ਹਨ ਅਤੇ ਅਜਿਹਾ ਕਰਕੇ ਉਸ ਦਾ ਖਮਿਆਜ਼ਾ ਭੁਗਤਣ ਲਈ ਵੀ ਤਿਆਰ ਹਨ। ਉਨ੍ਹਾਂ ਨੇ ਇਸ ਗੱਲ ਦਾ ਫੈਸਲਾ ਮੇਰੇ ਹੱਥ ਦੇ ਦਿੱਤਾ ਅਤੇ ਕਿਹਾ ਕਿ ਮੈਂ ਹੀ ਇਸ ਗੱਲ ਦਾ ਫੈਸਲਾ ਕਰ ਦੇਵਾਂ। ਮੈਨੂੰ ਇਹ ਬੜਾ ਮੁਸ਼ਕਿਲ ਜਾਪਦਾ ਸੀ ਕਿ ਮੈਂ ਬਿਨਾਂ ਕਿਸੇ ਹਿਚਕਚਾਹਟ ਉਨ੍ਹਾਂ ਦਾ ਜੀਵਨ ਤਬਾਹ ਕਰ ਦੇਵਾਂ। ਪਰ ਨਾ ਹੀ ਮੈਂ ਕਿਸੇ ਹਾਲਤ ਵਿੱਚ ਆਪਣੇ ਬਿਮਾਰ ਹੋਣ ਦੇ ਸਰਟੀਫਿਕੇਟ ਉਤੇ ਦਸਤਖ਼ਤ ਕਰਕੇ ਉਨ੍ਹਾਂ ਦੇ ਹੁਕਮਾਂ ਦੀ ਤਾਮੀਲ ਕਰ ਸਕਦਾ ਸਾਂ। ਇਸ ਮਸਲੇ ਨੂੰ ਉਨ੍ਹਾਂ ਦੀ ਜ਼ਮੀਰ ਉਤੇ ਹੀ ਛੱਡਦਾ ਹੋਇਆ, ਮੈਂ ਉਨ੍ਹਾਂ ਨੂੰ ਕੇਵਲ ਇਹੀ ਉੱਤਰ ਦਿੱਤਾ 'ਤੁਹਾਨੂੰ ਆਪਣੇ ਕਰਤੱਵ ਦਾ ਯਕੀਨੀ ਤੌਰ ਉੱਤੇ ਗਿਆਨ ਹੈ।'

ਮੇਰੀ ਕਾਲ ਕੋਠੜੀ ਵਿੱਚੋਂ ਜਾਣ ਤੋਂ ਪਿੱਛੋਂ ਉਨ੍ਹਾਂ ਸਰਟੀਫਿਕੇਟ ਉਤੇ ਮੇਰੇ ਬਿਮਾਰ ਨਾ ਹੋਣ ਦੇ ਦਸਤਖ਼ਤ ਕਰ ਦਿੱਤੇ। ਮੈਨੂੰ ਗਿਆਨ ਹੈ ਕਿ ਉਨ੍ਹਾਂ ਅਜਿਹਾ ਕੀਤਾ, ਉਨ੍ਹਾਂ ਉਤੇ ਭਰੋਸਾ ਕਰਦਿਆਂ ਹੋਇਆਂ ਕਿ ਇਹੀ ਇਕੋ ਰਸਤਾ ਸੀ ਜਿਸ ਨਾਲ ਉਹ ਮੇਰੀ ਜਾਨ ਬਚਾ ਸਕਦੇ ਸਨ, ਜਿਸ ਨੂੰ ਉਹ ਸਮਝਦੇ ਸਨ ਕਿ ਬਹੁਤ ਖਤਰੇ ਵਿੱਚ ਹੈ। ਮੇਰੀ ਉਨ੍ਹਾਂ ਨਾਲ ਹੋਈ ਗੱਲਬਾਤ ਨੂੰ ਮੇਰੇ ਲਈ ਛੁਪਾਈ ਰੱਖਣਾ ਕੋਈ ਵਾਅਦਾ ਤੋੜਨ ਵਾਲੀ ਗੱਲ ਨਹੀਂ ਸੀ ਕਿਉਂਕਿ ਮੈਂ ਤਾਂ ਕੇਵਲ ਸੱਚ ਨਾਲ ਹੀ ਬੱਝਿਆ ਹੋਇਆ ਸਾਂ। ਪਰ ਇਸ ਵਾਰਤਾਲਾਪ ਬਾਰੇ ਸੱਚ ਸੱਚ ਦੱਸਣਾ ਉਨ੍ਹਾਂ ਦੋ ਡਾਕਟਰਾਂ ਨੂੰ ਅਤੀ ਨੁਕਸਾਨ ਪਹੁੰਚਾਉਣ ਤੁੱਲ ਹੋ ਸਕਦਾ ਸੀ। ਮੈਨੂੰ ਉਨ੍ਹਾਂ ਦੀ ਅਣਖ ਬਾਰੇ ਕੋਈ ਤੌਖਲਾ ਨਹੀਂ ਸੀ ਅਤੇ ਇਹ ਅਣਖ ਹੋਰ ਕਿਸੇ ਵੀ ਚੀਜ਼ ਤੋਂ ਵੱਧ ਕੀਮਤੀ ਹੈ। ਉਸੇ ਰਾਤ ਮੈਂ ਕਚਹਿਰੀ ਵੱਲ ਇੱਕ ਚਿੱਠੀ ਲਿਖੀ ਜਿਸ ਵਿੱਚ ਇਸ ਸ਼ੜਯੰਤਰ ਨੂੰ ਭੰਡਿਆ ਗਿਆ ਸੀ। ਮੈਂ ਬੇਨਤੀ ਕੀਤੀ ਕਿ ਦੋ ਫੋਰੈਂਜ਼ਿਕ-ਅਪਰਾਧ ਦੀ ਵਿਗਿਆਨਕ ਜਾਂਚ ਕਰਨ ਵਾਲੇ ਡਾਕਟਰ-ਭੇਜੇ ਜਾਣ ਜੋ ਪਰਖ ਕਰਕੇ ਇਹ ਸਰਟੀਫਿਕੇਟ ਦੇ ਸਕਣ ਕਿ ਮੈਂ ਸਿਹਤ ਵੱਲੋਂ ਵਧੀਆ ਹਾਲਤ ਵਿੱਚ ਹਾਂ ਅਤੇ ਮੈਂ ਕਚਹਿਰੀ ਨੂੰ ਇਹ ਕਹਿ ਦਿੱਤਾ ਕਿ ਜੇ ਮੈਨੂੰ ਆਪਣੀ ਜਾਨ ਬਚਾਉਣ ਲਈ ਸਰਕਾਰ ਦੀਆਂ ਧੋਖੇ ਭਰੀਆਂ ਸਕੀਮਾਂ ਵਿੱਚ ਸ਼ਾਮਲ ਹੋਣਾ ਪਵੇਗਾ ਤਾਂ ਮੈਂ ਹਜ਼ਾਰ ਵਾਰ ਵੀ ਆਪਣੀ ਜਾਨ ਤੋਂ ਹੱਥ ਧੋਣ ਲਈ ਤਿਆਰ ਹਾਂ। ਸਰਕਾਰ ਦੀ ਇਸ ਕਮੀਨੀ ਚਾਲ ਵਿਰੁੱਧ ਇਕੱਲਾ ਹੀ ਲੜਦੇ ਰਹਿਣ ਦੇ ਪੱਕੇ ਇਰਾਦੇ ਨਾਲ ਮੈਂ ਆਪਣੇ ਵਿਚਾਰਾਂ ਦੇ ਨਾਲ ਹੀ ਆਪਣੇ ਨੈਤਿਕ ਗੁਰੂ (ਹੋਜ਼

ਮਾਰਟੀ) ਦੇ ਵਿਚਾਰ ਵੀ ਸ਼ਾਮਲ ਕਰਦਾ ਹਾਂ ਜਿਸ ਨੇ ਕਿਹਾ ਸੀ, "ਗੁਫਾਵਾਂ ਦੀਆਂ ਡੂੰਘੀਆਂ ਖੱਡਾਂ ਵਿਚੋਂ ਜਾਗਿਆ ਇੱਕ ਨੇਕ ਆਦਰਸ਼ ਕਿਸੇ ਵੀ ਫੌਜ ਉਤੇ ਭਾਰੂ ਹੁੰਦਾ ਹੈ।"

"A just cause from the depths of a cave is stronger than an army."

ਜਿਵੇਂ ਜੱਜ ਸਾਹਿਬਾਨ ਨੂੰ ਪਤਾ ਹੀ ਹੈ ਕਿ ਮੈਂ ਉਹ ਚਿੱਠੀ 26 ਸਤੰਬਰ ਨੂੰ ਮੁਕੱਦਮੇ ਦੀ ਤੀਜੀ ਬੈਠਕ ਸਮੇਂ ਡਾਕਟਰ ਮੈਲਬਾ ਹਰਨੈਂਡੇਜ਼ ਰਾਹੀਂ ਕਚਹਿਰੀ ਵਿੱਚ ਪਹੁੰਚਾ ਦਿੱਤਾ ਸੀ। ਮੈਂ ਕਿਸੇ ਨਾ ਕਿਸੇ ਤਰ੍ਹਾਂ ਇਹ ਚਿੱਠੀ ਉਸ ਤੱਕ ਪਹੁੰਚਾਉਣ ਵਿੱਚ ਸਫਲ ਹੋ ਗਿਆ ਭਾਵੇਂ ਕਿ ਮੇਰੇ ਉਪਰ ਮਤਵਾਤਰ ਪਹਿਰਾ ਲੱਗਾ ਹੋਇਆ ਸੀ। ਇਸ ਚਿੱਠੀ ਦੇ ਪਹੁੰਚਦਿਆਂ ਹੀ ਮੇਰੇ ਵਿਰੁੱਧ ਫੌਰਨ ਬਦਲਾ ਲਊ ਕਾਰਵਾਈ ਸ਼ੁਰੂ ਹੋ ਗਈ। ਡਾਕਟਰ ਫਰਨੈਂਡੇਜ਼ ਨੂੰ ਇਕਾਂਤਵਾਸੀ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ ਅਤੇ ਮੈਂ ਜਿਸ ਨੂੰ ਕਿ ਪਹਿਲਾਂ ਹੀ ਕਿਸੇ ਨਾਲ ਗੱਲਬਾਤ ਕਰਨ ਦੀ ਮਨਾਹੀ ਸੀ, ਜੇਲ੍ਹ ਦੀ ਅਖੀਰਲੀ ਨੁਕੜ ਵਾਲੀ ਕਾਲ-ਕੋਠੜੀ ਵਿੱਚ ਪਹੁੰਚਾ ਦਿੱਤਾ ਗਿਆ, ਜਿਥੇ ਕਿਸੇ ਦੀ ਪਹੁੰਚ ਤੱਕ ਵੀ ਮੁਸ਼ਕਿਲ ਸੀ। ਇਸ ਘਟਨਾ ਤੋਂ ਪਿੱਛੋਂ ਸਾਰੇ ਮੁਲਜ਼ਮਾਂ ਦੀ ਕਚਿਹਰੀ ਵਿੱਚ ਪੇਸ਼ ਕੀਤੇ ਜਾਣ ਤੋਂ ਪਹਿਲਾਂ, ਸਿਰ ਤੋਂ ਲੈ ਕੇ ਪੈਰਾਂ ਤੱਕ ਬੜੇ ਗਹੁ ਨਾਲ ਤਲਾਸ਼ੀ ਲਈ ਜਾਂਦੀ ਰਹੀ।

ਕਚਹਿਰੀ ਵਿਚੋਂ ਭੇਜੇ ਗਏ ਦੋਵੇਂ ਡਾਕਟਰਾਂ ਨੇ 27 ਸਤੰਬਰ ਨੂੰ ਆਪਣੀ ਰੀਪੋਰਟ ਪੇਸ਼ ਕਰ ਦਿੱਤੀ ਕਿ ਮੇਰੀ ਸਿਹਤ ਵਧੀਆ ਹੈ। ਫਿਰ ਵੀ ਕਚਹਿਰੀ ਦੇ ਬਾਰ ਬਾਰ ਕੀਤੇ ਗਏ ਹੁਕਮਾਂ ਦੇ ਬਾਵਜੂਦ ਮੈਨੂੰ ਮੁਕੱਦਮਿਆਂ ਦੀਆਂ ਬੈਠਕਾਂ ਵਿੱਚ ਸ਼ਾਮਲ ਕੀਤੇ ਜਾਣ ਲਈ ਕਦੇ ਵੀ ਨਾ ਲਿਆਂਦਾ ਗਿਆ। ਹੋਰ ਤਾਂ ਹੋਰ, ਹਰ ਰੋਜ਼ ਸੈਂਕੜਿਆਂ ਦੀ ਗਿਣਤੀ ਵਿੱਚ ਕੁੱਝ ਬੇ-ਨਾਮੇ ਪੈਂਫਲਿਟ ਵੰਡੇ ਜਾਂਦੇ ਰਹੇ, ਜਿਨ੍ਹਾਂ ਵਿੱਚ ਮੇਰੇ ਜੇਲ੍ਹ ਤੋਂ ਬਚ ਕੇ ਨਿਕਲ ਜਾਣ ਦੀ ਖ਼ਬਰ ਧੁਮਾਈ ਜਾਂਦੀ ਰਹੀ। ਇਹ ਅਹਿਮਕਾਨਾ ਸਕੀਮ ਇਸ ਲਈ ਘੜੀ ਗਈ ਕਿ ਮੈਨੂੰ ਚੁੱਕ ਲਏ ਜਾਣ ਦੇ ਪ੍ਰੋਗਰਾਮ ਦਾ ਬਹਾਨਾ ਬਣਾਇਆ ਜਾ ਸਕੇ। ਚੂੰਕਿ ਮੇਰੇ ਚੌਕਸ ਮਿੱਤਰਾਂ ਨੇ ਸਮੇਂ ਸਿਰ ਇਸ ਸਕੀਮ ਦਾ ਭਾਂਡਾ ਭੰਨ ਦਿੱਤਾ, ਤਦ ਇਹ ਸਕੀਮ ਵੀ ਫੇਲ੍ਹ ਹੋ ਗਈ ਅਤੇ ਜਦੋਂ ਪਹਿਲਾ ਡਾਕਟਰੀ ਹਲਫੀਆ ਬਿਆਨ ਝੂਠਾ ਨਿਕਲਿਆ, ਫਿਰ ਤਾਂ ਸਰਕਾਰ ਕਚਹਿਰੀ ਦੇ ਹੁਕਮਾਂ ਦੀ ਸ਼ਰਮਨਾਕ ਹੱਦ ਤੱਕ ਬੇਇੱਜ਼ਤੀ (Contempt of Court) ਦੀ ਅਧਿਕਾਰੀ ਹੋ ਕੇ ਹੀ ਮੈਨੂੰ ਮੁਕੱਦਮੇ ਤੋਂ ਬਾਹਰ ਰੱਖ ਸਕਦੀ ਸੀ।

ਮਾਣਯੋਗ ਜੱਜ ਸਾਹਿਬਾਨ! ਹੁਣ ਅਜਿਹੀ ਸਥਿਤੀ ਪੈਦਾ ਹੋ ਗਈ ਸੀ ਜੋ ਪਹਿਲਾਂ ਕਦੇ ਸੁਣਨ ਵਿੱਚ ਵੀ ਨਹੀਂ ਸੀ ਆਈ। ਹੁਣ ਤੁਹਾਡੇ ਸਾਹਮਣੇ ਇੱਕ ਅਜਿਹਾ ਰਾਜ ਪ੍ਰਬੰਧ ਸੀ ਜੋ ਮੁਲਜ਼ਮ ਨੂੰ ਕਚਹਿਰੀ ਵਿੱਚ ਲਿਆਉਣੋ ਵੀ ਡਰਦਾ ਸੀ। ਉਹ ਰਾਜ ਪ੍ਰਬੰਧ ਜੋ ਆਪ ਦਹਿਸ਼ਤ ਅਤੇ ਲਹੂ ਨਾਲ ਲੱਥਪੱਥ ਸੀ ਅਤੇ ਇਖਲਾਕੀ ਤੌਰ ਉਤੇ ਆਪਣੇ ਜ਼ੁਲਮਾਂ ਦਾ ਸਾਹਮਣਾ ਕਰਨੋਂ ਡਰਦਾ ਸੀ, ਉਹ ਵੀ ਇੱਕ ਅਜਿਹੇ ਆਦਮੀ ਤੋਂ ਜੋ ਆਪ ਕਿਸੇ ਤਰ੍ਹਾਂ ਸੁਰੱਖਿਅਤ ਨਹੀਂ ਸੀ, ਹਥਿਆਰਬੰਦ ਵੀ ਨਹੀਂ ਸੀ ਅਤੇ ਜਿਸ ਨੂੰ ਭੰਡਿਆ ਤੇ ਇਕੱਲਵਾਂਝੇ ਕੈਦ ਵਿੱਚ ਰੱਖਿਆ ਗਿਆ ਸੀ। ਇਸ ਤਰ੍ਹਾਂ ਮੈਨੂੰ ਹੋਰ ਸਭ ਕਾਸੇ ਤੋਂ ਵਿਰਵਾ ਕਰਕੇ ਅੰਤ ਵਿੱਚ ਉਨ੍ਹਾਂ ਮੈਨੂੰ ਉਸ ਮੁਕੱਦਮੇ ਵਿੱਚ

ਹਾਜ਼ਰ ਰਹਿਣੋ ਵੀ ਰੋਕ ਦਿੱਤਾ, ਜਿਸ ਮੁਕੱਦਮੇ ਦਾ ਕਿ ਮੈਂ ਖੁਦ ਮੁਖ-ਮੁਲਜ਼ਮ ਸਾਂ।

ਇਥੇ ਇਹ ਵੀ ਯਾਦ ਰੱਖਣ ਵਾਲੀ ਗਲ ਹੈ ਕਿ ਇਹ ਉਹ ਸਮਾਂ ਸੀ ਜਦੋਂ ਜਨ-ਸਾਧਾਰਨ ਦੇ ਮਨੁੱਖੀ ਹੱਕਾਂ ਉਤੇ ਰੋਕ ਲਗਾ ਦਿੱਤੀ ਗਈ ਸੀ ਅਤੇ ਅਮਨ ਸ਼ਾਂਤੀ ਨੂੰ ਬਹਾਲ ਰੱਖੇ ਜਾਣ ਦੇ ਨਾਂਅ ਥੱਲੇ ਪ੍ਰੈੱਸ ਅਤੇ ਰੇਡੀਓ ਉਤੇ ਪੂਰੀ ਪਾਬੰਦੀ ਲਾ ਦਿੱਤੀ ਗਈ ਸੀ। ਇਸ ਰਾਜ-ਪ੍ਰਬੰਧ ਨੇ ਹੋਰ ਕਿੰਨੇ ਘਿਣਾਉਣੇ ਅਤਿਆਚਾਰ ਕੀਤੇ ਹੋਣਗੇ ਜਿਨ੍ਹਾਂ ਕਰਕੇ ਉਹ ਇੱਕ ਕਸੂਰਵਾਰ ਠਹਿਰਾਏ ਗਏ ਮੁਲਜ਼ਮ ਦੀ ਆਵਾਜ਼ ਤੋਂ ਵੀ ਡਰ ਰਿਹਾ ਸੀ।

ਮੇਰੇ ਲਈ ਹੁਣ ਫੌਜੀ ਲੀਡਰਾਂ ਦੇ ਹਰ ਸਮੇਂ ਤੁਹਾਡੇ ਪ੍ਰਤੀ ਦਿਖਾਈ ਗਈ ਬਦ-ਤਮੀਜ਼ੀ ਤੇ ਮਗਰੂਰੀ ਦਾ ਜ਼ਿਕਰ ਕਰ ਦੇਣਾ ਵੀ ਜ਼ਰੂਰੀ ਹੈ। ਜਿੰਨੀ ਵਾਰ ਵੀ ਇਸ ਕਚਹਿਰੀ ਨੇ ਇਹ ਹੁਕਮ ਦਿੱਤਾ ਕਿ ਮੇਰੀ ਅਣਮਨੁੱਖੀ ਇਕੱਲਤਾ ਦੀ ਕੈਦ ਨੂੰ ਸਮਾਪਤ ਕੀਤਾ ਜਾਵੇ ਅਤੇ ਜਿੰਨੀ ਵਾਰ ਵੀ ਇਸ ਕਚਹਿਰੀ ਨੇ ਹੁਕਮ ਦਿੱਤਾ ਕਿ ਮੇਰੇ ਬੁਨਿਆਦੀ ਹੱਕਾਂ ਨੂੰ ਮਾਨਤਾ ਦਿੱਤੀ ਜਾਵੇ ਅਤੇ ਜਿੰਨੀ ਵਾਰ ਕਚਹਿਰੀ ਦਾ ਹੁਕਮ ਹੋਇਆ ਕਿ ਮੈਂ ਤੁਹਾਡੇ ਸਾਹਮਣੇ ਪੇਸ਼ ਕੀਤਾ ਜਾਵਾਂ, ਇਸ ਕਚਹਿਰੀ ਦੇ ਕਿਸੇ ਵੀ ਹੁਕਮ ਦੀ ਪਾਲਣਾ ਨਹੀਂ ਕੀਤੀ ਗਈ। ਇੱਕ ਇੱਕ ਕਰਕੇ ਇਨ੍ਹਾਂ ਸਾਰੇ ਆਦੇਸ਼ਾਂ ਦੀ ਉਲੰਘਣਾ ਕੀਤੀ ਗਈ ਹੈ। ਇਸ ਤੋਂ ਹੋਰ ਵੀ ਮਾੜੀ ਗੱਲ ਇਹ ਕਿ ਕਚਹਿਰੀ ਦੀ ਮੌਜੂਦਗੀ ਵਿੱਚ ਹੀ ਇਸ ਦੀ ਪਹਿਲੀ ਅਤੇ ਦੂਜੀ ਬੈਠਕ ਸਮੇਂ ਸੈਨਾਪਤੀ ਦੀ ਗਾਰਦ ਦਾ ਇੱਕ ਰੱਖਿਅਕ ਮੇਰੇ ਨਾਲ ਰੱਖਿਆ ਗਿਆ ਤਾਕਿ ਮੈਂ ਕਿਸੇ ਨਾਲ ਗੱਲ ਨਾ ਸਕਾਂ, ਇਥੋਂ ਤੱਕ ਕਿ ਉਸ ਸਮੇਂ ਵੀ ਜਦੋਂ ਕਚਹਿਰੀ ਥੋੜ੍ਹੇ ਸਮੇਂ ਲਈ ਉੱਠ ਵੀ ਜਾਂਦੀ ਸੀ। ਇਸ ਦਾ ਸਾਫ ਅਰਥ ਇਹ ਹੈ ਕਿ ਨਾ ਸਿਰਫ ਜੇਲ੍ਹ ਵਿੱਚ ਬਲਕਿ ਐਨ ਤੁਹਾਡੀਆਂ ਅੱਖਾਂ ਦੇ ਸਾਹਮਣੇ, ਕਚਹਿਰੀ ਦੇ ਕਟਹਿਰੇ ਵਿੱਚ ਵੀ ਉਨ੍ਹਾਂ ਨੇ ਤੁਹਾਡੇ ਹੁਕਮਾਂ ਦੀ ਪ੍ਰਵਾਹ ਨਾ ਕੀਤੀ। ਕਚਹਿਰੀ ਦੀ ਅਗਲੀ ਬੈਠਕ ਵਿਚ ਮੈਂ ਇਸ ਮੁਆਮਲੇ ਨੂੰ ਉਠਾਉਣਾ ਚਾਹਿਆ ਤਾਕਿ ਕਚਿਹਿਰੀ ਦੀ ਬੁਨਿਆਦੀ ਇੱਜ਼ਤ ਨੂੰ ਬਹਾਲ ਰੱਖਿਆ ਜਾਵੇ, ਪਰ ਮੁੜ ਮੈਨੂੰ ਕਚਹਿਰੀ ਵਿੱਚ ਹੀ ਨਾ ਲਿਆਂਦਾ ਗਿਆ। ਫਿਰ ਜਦੋਂ ਤੁਹਾਡੇ ਪ੍ਰਤੀ ਇੰਨੀ ਬੇਇਜ਼ਤੀ ਦੇ ਬਾਵਜੂਦ ਉਨ੍ਹਾਂ ਮੈਨੂੰ ਪੇਸ਼ ਵੀ ਕੀਤਾ ਤਾਂ ਇਸ ਲਈ ਕਿ ਮੈਨੂੰ ਇੱਕ ਅਜਿਹੇ ਕਾਨੂੰਨ ਤਹਿਤ ਮੁੜ ਤੁਹਾਡੇ ਹੁਕਮ ਅਨੁਸਾਰ ਜੇਲ੍ਹ ਲਿਜਾਇਆ ਜਾਵੇ, ਉਹ ਕਾਨੂੰਨ ਜਿਸ ਦੀ 10 ਮਾਰਚ (ਡਿਕਟੇਟਰਸ਼ਿਪ ਕਾਇਮ ਕਰਨ ਦੇ ਦਿਨ) ਤੋਂ ਲੈ ਕੇ ਉਹ ਆਪ ਉਲੰਘਣਾ ਕਰਦੇ ਆ ਰਹੇ ਹਨ। ਉਸ ਲਾਤੀਨੀ ਕਹਾਵਤ ਦੀ ਕਿ 'ਫੌਜੀ ਅਖਤਿਆਰਾਂ ਨੂੰ ਸ਼ਹਿਰੀ ਅਖਤਿਆਰਾਂ ਅੱਗੇ ਝੁੱਕ ਜਾਣਾ ਚਾਹੀਦਾ ਹੈ' ਉਨ੍ਹਾਂ ਕਦੇ ਪ੍ਰਵਾਹ ਨਹੀਂ ਕੀਤੀ। ਮੇਰੀ ਬੇਨਤੀ ਹੈ ਕਿ ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਿਆ ਜਾਵੇ।

ਮੈਂ ਤੁਹਾਨੂੰ ਇਹ ਵੀ ਦੱਸ ਦੇਵਾਂ ਕਿ ਉਨ੍ਹਾਂ ਦਾ ਇਹ ਸਾਰਾ ਤਰੀਕਾਕਾਰ, ਬੇਅਰਥ ਸਾਬਤ ਹੋਇਆ ਹੈ। ਮੇਰੇ ਬਹਾਦਰ ਸਾਥੀਆਂ ਨੇ ਪਹਿਲਾਂ ਪੇਸ਼ ਕੀਤੀ ਗਈ ਕਿਸੇ ਉਦਾਹਰਣ ਤੋਂ ਵੱਧ ਦੇਸ਼ ਭਗਤੀ ਦਾ ਸਬੂਤ ਦਿੰਦੇ ਹੋਏ ਆਪਣੇ ਕਰਤੱਵ ਦਾ ਵੱਧ ਤੋਂ ਵੱਧ ਪਾਲਣ ਕੀਤਾ ਹੈ।

ਹਾਂ! ਅਸੀਂ ਕਿਊਬਾ ਨੂੰ ਆਜ਼ਾਦ ਕਰਵਾਉਣ ਦੀ ਲੜਾਈ ਲੜਨ ਤੁਰੇ ਸਾਂ, ਅਤੇ ਸਾਨੂੰ ਅਜਿਹਾ ਕੀਤੇ ਗਏ ਦਾ ਕੋਈ ਪਛਤਾਵਾ ਨਹੀਂ। ਇਹ ਗੱਲ ਮੇਰੇ ਸਾਰੇ

ਸਾਥੀਆਂ, ਇੱਕ ਤੋਂ ਪਿੱਛੇ ਦੂਜੇ ਨੇ ਗਵਾਹੀ ਦੇ ਕਟਿਹਰੇ ਵਿੱਚ ਖੜ੍ਹਿਆਂ, ਸਭ ਨੇ ਕਹੀ ਹੈ। ਫਿਰ ਉਨ੍ਹਾਂ ਨੇ ਬੜੇ ਹੌਸਲੇ ਨਾਲ ਕਚਹਿਰੀ ਨੂੰ ਮੁਖਾਤਿਬ ਹੁੰਦਿਆਂ ਬੜੇ ਕਰੜੇ ਸ਼ਬਦਾਂ ਵਿੱਚ ਉਨ੍ਹਾਂ ਘਿਣਾਉਣੇ ਅਤਿਆਚਾਰਾਂ ਨੂੰ ਨਿੰਦਿਆ ਹੈ ਜੋ ਸਾਡੇ ਡਿੱਗ ਪਏ ਸਾਥੀਆਂ ਦੇ ਸਰੀਰਾਂ ਨਾਲ ਕੀਤੇ ਗਏ ਸਨ। ਮੈਂ ਭਾਵੇਂ ਕਚਹਿਰੀ ਵਿੱਚੋਂ ਗ਼ੈਰ-ਹਾਜ਼ਰ ਰਿਹਾ ਹਾਂ ਫਿਰ ਵੀ ਮੈਂ ਆਪਣੀ ਜੇਲ੍ਹ ਦੀ ਕਾਲ ਕੋਠੜੀ ਵਿੱਚ ਮੁਕੱਦਮੇ ਦੀ ਪੈਰਵੀ ਨੂੰ ਪੂਰੀ ਤਰ੍ਹਾਂ ਤਫ਼ਸੀਲ ਨਾਲ ਜਾਣ ਸਕਣ ਵਿੱਚ ਸਫਲ ਹੋਇਆ ਹਾਂ। ਇਸ ਲਈ ਮੈਂ ਬੋਨੀਆਟੋ ਜੇਲ੍ਹ ਦੇ ਕੈਦੀਆਂ ਦਾ ਧੰਨਵਾਦੀ ਹਾਂ। ਸਾਰੀਆਂ ਧਮਕੀਆਂ ਦੇ ਬਾਵਜੂਦ ਇਨ੍ਹਾਂ ਕੈਦੀਆਂ ਨੇ ਅਜੀਬੋ-ਗਰੀਬ ਤਰੀਕਿਆਂ ਰਾਹੀਂ ਅਖ਼ਬਾਰਾਂ ਦੀਆਂ ਕਟਿੰਗਜ਼ ਅਤੇ ਹੋਰ ਹਰ ਤਰ੍ਹਾਂ ਦੀ ਜਾਣਕਾਰੀ ਮੇਰੇ ਤੱਕ ਪਹੁੰਚਾਈ। ਇਸ ਤਰ੍ਹਾਂ ਉਨ੍ਹਾਂ ਆਪਣੇ ਜੇਲ੍ਹ ਵਾਰਡਨ ਟੈਬੋਆਡਾ ਅਤੇ ਉਸ ਦੇ ਸੁਪਰਵਾਈਜ਼ਰ ਲਫਟੈਣ ਰੋਜ਼ਾਬੈਲ ਦਾ ਆਪਣੇ ਨਾਲ ਕੀਤੇ ਦੁਰਵਿਵਹਾਰ ਤੇ ਇਖਲਾਕ ਤੋਂ ਡਿੱਗੀਆਂ ਹਰਕਤਾਂ ਦਾ ਬਦਲਾ ਲਿਆ। ਇਹ ਲੋਕ ਉਨ੍ਹਾਂ ਨੂੰ ਸਵੇਰ ਤੋਂ ਲੈ ਕੇ ਸ਼ਾਮ ਦੇ ਹਨ੍ਹੇਰੇ ਤੱਕ ਸਰਕਾਰੀ ਅਫਸਰਾਂ ਦੇ ਪ੍ਰਾਈਵੇਟ ਭਵਨਾਂ ਦੀ ਉਸਾਰੀ ਵਿੱਚ ਲਾਈ ਰੱਖਦੇ ਸਨ ਅਤੇ ਇਨ੍ਹਾਂ ਦੇ ਰਾਸ਼ਨ ਦੇ ਬੱਜਟ ਨੂੰ ਗਬਨ ਕਰਕੇ ਇਨ੍ਹਾਂ ਨੂੰ ਭੁੱਖੇ ਮਾਰ ਰਹੇ ਸਨ।

ਜਿਵੇਂ-ਜਿਵੇਂ ਮੁਕੱਦਮੇ ਦੀ ਕਾਰਵਾਈ ਅੱਗੇ ਤੁਰਦੀ ਗਈ ਮੁਲਜ਼ਮ ਤੇ ਮੁਨਸਫ ਦੇ ਰੋਲ ਬਦਲਦੇ ਗਏ। ਜਿਹੜੇ ਦੂਜਿਆਂ ਉਤੇ ਮੁਜ਼ਰਮ ਹੋਣ ਦਾ ਦੋਸ਼ ਲਾ ਰਹੇ ਸਨ, ਹੁਣ ਆਪ ਮੁਜ਼ਰਮ ਸਾਬਤ ਹੋ ਰਹੇ ਸਨ। ਕਚਹਿਰੀ ਵਿੱਚ ਇਨਕਲਾਬੀਆਂ ਬਾਰੇ ਇਨਸਾਫ ਨਹੀਂ ਸੀ ਹੋ ਰਿਹਾ। ਸਗੋਂ ਹਰ ਸਮੇਂ ਇੱਕੋ ਆਦਮੀ ਬਾਰੇ ਫੈਸਲੇ ਲਏ ਜਾ ਰਹੇ ਸਨ ਅਤੇ ਉਹ ਸੀ 'ਖੂੰਖਾਰ ਦੈਂਤ' ਬਤਿਸਤਾ। ਜਿਸ ਨੇ ਫੌਜ ਦੀ ਸਹਾਇਤਾ ਨਾਲ ਪ੍ਰਧਾਨਗੀ ਹਥਿਆ ਲਈ ਸੀ। ਇਹ ਗੱਲ ਬਹੁਤੇ ਅਰਥ ਨਹੀਂ ਰੱਖਦੀ ਕਿ ਕੁੱਝ ਬਹਾਦਰ ਤੇ ਬਾ-ਇੱਜ਼ਤ ਨੌਜਵਾਨਾਂ ਨੂੰ ਸਜ਼ਾ ਦਿੱਤੀ ਜਾ ਰਹੀ ਸੀ, ਕਿਉਂਕਿ ਕੱਲ੍ਹ ਨੂੰ ਲੋਕ ਬਤਿਸਤਾ ਤੇ ਉਸ ਦੇ ਪਿੱਠੂਆਂ ਨੂੰ ਸਜ਼ਾ ਦੇਣਗੇ। ਸਾਡੇ ਆਦਮੀਆਂ ਨੂੰ ਪਾਈਨਜ਼ ਦੇ ਟਾਪੂ 'Isle of Pines' ਕਿਊਬਾ ਤੋਂ ਬਾਹਰ ਸਮੁੰਦਰ ਵਿਚਲਾ ਇੱਕ ਛੋਟਾ ਟਾਪੂ ਜਿਸ ਨੂੰ ਹੁਣ 'Isle of Youth' ਯਾਨੀ ਨੌਜਵਾਨਾਂ ਦਾ ਟਾਪੂ ਕਿਹਾ ਜਾਂਦਾ ਹੈ-ਦੀ ਜੇਲ੍ਹ ਵਿੱਚ ਰੱਖਿਆ ਜਾ ਰਿਹਾ ਸੀ, ਜਿਸ ਦੀਆਂ ਗੋਲਾਕਾਰ ਗੈਲਰੀਆਂ ਵਿੱਚ ਅਜੇ ਵੀ ਕਾਸਟੈਲੋ ਦਾ ਭੂਤ ਗੇੜੇ ਮਾਰਦਾ ਹੈ। ਕਾਸਟੈਲੋ ਕਿਊਬਨ ਡਿਕਟੇਟਰ ਮਚਾਡੋ ਦੇ ਸਮੇਂ ਦਾ ਜੇਲ੍ਹ ਵਾਰਡਨ ਸੀ, ਜਿਸ ਹੱਥੀਂ ਪੰਜ ਸੌ ਰਾਜਸੀ ਕੈਂਦੀ ਮਾਰ ਖਪਾਏ ਗਏ ਸਨ, ਜਿਥੇ ਅਜੇ ਵੀ ਉਨ੍ਹਾਂ ਦਾ ਹਾੜ ਬੋਲਦਾ ਹੈ। ਉਥੇ ਮੇਰੇ ਸਾਥੀ, ਉਨ੍ਹਾਂ ਦੇ ਆਜ਼ਾਦੀ ਦੇ ਪਵਿੱਤਰ ਪ੍ਰੇਮ ਨੂੰ ਹੋਰ ਪਵਿੱਤਰ ਕਰਨ ਲਈ ਰਹਿ ਰਹੇ ਹਨ। ਜਿਥੇ ਉਹ ਆਪਣੇ ਸਮਾਜ ਤੋਂ ਵਿਛੜੇ, ਬੁਰੀ ਤਰ੍ਹਾਂ ਕੋਠੜੀਆਂ ਵਿੱਚ ਬੰਦ, ਆਪਣੇ ਘਰਾਂ ਤੋਂ ਦੂਰ ਦੇਸ਼ ਨਿਕਾਲੇ ਵਿੱਚ ਰਹਿ ਰਹੇ ਹਨ। ਕੀ ਤੁਹਾਨੂੰ ਵਿਸ਼ਵਾਸ ਨਹੀਂ ਆਉਂਦਾ, ਜਿਵੇਂ ਕਿ ਮੈਂ ਪਹਿਲਾਂ ਕਿਹਾ ਹੈ ਕਿ ਕਿਸੇ ਵਕੀਲ ਲਈ ਇਹ ਬੜੀ ਔਖੀ ਤੇ ਅਕ੍ਰਿਤਘਣਤਾ ਭਰਪੂਰ ਗੱਲ ਹੋਵੇਗੀ ਕਿ ਉਹ ਆਪਣੀ ਰੱਖਿਆ ਦਾ ਭਾਸ਼ਣ ਇਸ ਤਰ੍ਹਾਂ ਸਮਾਪਤ ਕਰ ਦੇਵੇ।

ਹੁਕਮਰਾਨਾ ਹੱਥੀਂ ਕਈ ਨਜਾਇਜ਼ ਤੇ ਲੁਕਾ ਛੁਪਾ ਕੇ ਕੀਤੀਆਂ ਗਈਆਂ ਚਲਾਕੀਆਂ ਅਤੇ ਉਨ੍ਹਾਂ ਲੋਕਾਂ ਦੀ ਕਮਜ਼ੋਰੀ ਸਦਕਾ ਜੋ ਇਨਸਾਫ ਦੀ ਕੁਰਸੀ ਉਤੇ ਬਿਰਾਜਮਾਨ ਹਨ, ਅੱਜ ਮੈਂ ਇਥੇ ਸਿਵਲ ਹਸਪਤਾਲ ਦੇ ਇੱਕ ਛੋਟੇ ਜਿਹੇ ਕਮਰੇ ਵਿੱਚ

ਹਾਂ, ਜਿਥੇ ਮੈਨੂੰ ਮੇਰੇ ਉਤੇ ਖੁਫੀਆ ਤੌਰ 'ਤੇ ਮੁਕੱਦਮਾ ਚਲਾਉਣ ਲਈ ਲਿਆਂਦਾ ਗਿਆ ਹੈ ਤਾਕਿ ਮੇਰੀ ਆਵਾਜ਼ ਨੂੰ ਦਬਾਇਆ ਜਾ ਸਕੇ ਅਤੇ ਕੋਈ ਇਹ ਨਾ ਜਾਣ ਸਕੇ ਕਿ ਮੈਂ ਕੀ ਕਹਿ ਰਿਹਾ ਹਾਂ। ਜੇ ਅਜਿਹਾ ਹੀ ਹੋਣਾ ਸੀ ਤਾਂ ਸਾਨੂੰ ਫਿਰ ਕਚਹਿਰੀ ਦੇ ਉਸ ਆਲੀਸ਼ਾਨ ਮਹਿਲ ਦੀ ਕੀ ਲੋੜ ਸੀ ਜਿਥੇ ਬਿਲਾ ਸ਼ੱਕ ਮਾਨਯੋਗ ਜੱਜ ਸਾਹਿਬਾਨ ਬੈਠਣਾ ਵੱਧ ਸੁਵਿਧਾਜਨਕ ਸਮਝਦੇ। ਮੈਂ ਤੁਹਾਨੂੰ ਚੇਤਾਵਨੀ ਦੇ ਰਿਹਾ ਹਾਂ ਕਿ ਕਿਸੇ ਹਸਪਤਾਲ ਦੇ ਕਮਰੇ ਵਿੱਚੋਂ ਇਨਸਾਫ ਵਰਤਾਉਣਾ ਜਿਥੇ ਪਹਿਰੇਦਾਰ ਸੰਗੀਨਾਂ ਨਾਲ ਪਹਿਰਾ ਦੇ ਰਹੇ ਹੋਣ, ਸਮਝਦਾਰੀ ਦੀ ਗੱਲ ਨਹੀਂ ਹੈ। ਹਵਾਨਾ ਦੇ ਸ਼ਹਿਰੀ ਹੁਣ ਇਹ ਸੋਚ ਸਕਦੇ ਹਨ ਕਿ ਸਾਡੇ ਦੇਸ਼ ਦੇ ਇਨਸਾਫ ਦਾ ਪ੍ਰਬੰਧ ਆਪ ਵੀ ਇੱਕ ਰੋਗੀ ਅਤੇ ਕੈਦੀ ਹੈ।

ਮੈਂ ਤੁਹਾਨੂੰ ਯਾਦ ਦਵਾਉਣੀ ਚਾਹੁੰਦਾ ਹਾਂ ਕਿ ਤੁਹਾਡੇ ਕਾਨੂੰਨ ਦਾ ਤਰੀਕਾਕਾਰ ਇਹ ਦਰਸਾਉਂਦਾ ਹੈ ਕਿ ਕਿਸੇ ਵੀ ਮੁਕੱਦਮੇ ਦੀ ਸੁਣਵਾਈ ਖੁੱਲ੍ਹੇ ਰੂਪ ਵਿੱਚ ਪਬਲਿਕ ਦੇ ਸਨਮੁੱਖ ਹੋਣੀ ਚਾਹੀਦੀ ਹੈ। ਪਰ ਕਚਹਿਰੀ ਦੀ ਇਸ ਬੈਠਕ ਵਿੱਚ ਆਉਣੋਂ ਲੋਕਾਂ ਨੂੰ ਰੋਕ ਦਿੱਤਾ ਗਿਆ ਹੈ। ਜਿਹੜੇ ਸਿਵਲੀਅਨ ਇਥੇ ਦਾਖਲ ਹੋਣ ਦਿੱਤੇ ਗਏ ਹਨ, ਉਹ ਹਨ, ਕੇਵਲ ਦੋ ਵਕੀਲ ਅਤੇ 6 ਅਖ਼ਬਾਰੀ ਨੁਮਾਇੰਦੇ। ਅਖ਼ਬਾਰਾਂ ਉਤੇ ਲੱਗੀ ਪਾਬੰਦੀ, ਜੋ ਕੁੱਝ ਮੈਂ ਕਹਾਂਗਾ ਉਸ ਦਾ ਇੱਕ ਅੱਖਰ ਵੀ ਉਨ੍ਹਾਂ ਨੂੰ ਛਾਪਣ ਤੋਂ ਰੋਕ ਦੇਵੇਗੀ।

ਇਸ ਕਮਰੇ ਅਤੇ ਬਰਾਂਡੇ ਵਿੱਚ ਸਾਰੇ ਹੀ ਮੇਰੇ ਸਰੋਤਾ ਜੋ ਮੈਨੂੰ ਨਜ਼ਰ ਆ ਰਹੇ ਹਨ, ਲਗਭਗ ਸੌ ਫੌਜੀ ਸਿਪਾਹੀ ਅਤੇ ਅਫ਼ਸਰ ਹਨ। ਉਨ੍ਹਾਂ ਵੱਲੋਂ ਮੈਨੂੰ ਦਿੱਤੇ ਜਾ ਰਹੇ ਨਿਮਰਤਾ ਭਰੇ ਗੂੜ੍ਹੇ ਧਿਆਨ ਲਈ ਮੈਂ ਉਨ੍ਹਾਂ ਦਾ ਰਿਣੀ ਹਾਂ। ਮੇਰੀ ਤੀਬਰ ਇੱਛਾ ਸੀ ਕਿ ਸਾਰੀ ਦੀ ਸਾਰੀ ਫੌਜ ਹੀ ਮੇਰੇ ਸਾਹਮਣੇ ਹੁੰਦੀ। ਮੈਨੂੰ ਪਤਾ ਹੈ ਕਿ ਇਹ ਫੌਜ ਗੁੱਸੇ ਨਾਲ ਪਾਗਲ ਹੋਈ ਇਸ ਘਿਣਾਉਣੇ ਤੇ ਸ਼ਰਮਨਾਕ ਖ਼ੂਨ ਦੇ ਧੱਬੇ ਧੋ ਸੁੱਟੇਗੀ। ਜੋ ਉਨ੍ਹਾਂ ਦੀ ਵਰਦੀ ਉਤੇ ਮੌਜੂਦਾ ਬੇਕਿਰਕ ਜੁੰਡਲੀ ਦੀ ਰਾਜਸੀ ਸਤਾ ਹਥਿਆਉਣ ਦੀ ਤੀਬਰ ਲਾਲਸਾ ਨੇ ਪਾਏ ਹੋਏ ਹਨ। ਉਹ ਦਿਨ ਜਦੋਂ ਉਨ੍ਹਾਂ ਲੋਕਾਂ ਨੂੰ ਜਿਹੜੇ ਇਨ੍ਹਾਂ ਸ਼ਰੀਫ ਫੌਜੀਆਂ ਦੀ ਪਿੱਠ ਉਤੇ ਮਗਰੂਰੀ ਨਾਲ ਚੜ੍ਹੇ ਬੈਠੇ ਹਨ, ਪਟਕਾ ਕੇ ਸੁੱਟਣ ਦਾ ਵੇਲਾ ਆਵੇਗਾ। ਸੰਭਵ ਹੈ ਇਹ ਦਿਨ ਲੋਕ ਛੇਤੀ ਹੀ ਲੈ ਆਉਣ।

ਅੰਤ ਵਿੱਚ ਮੈਂ ਇਹੀ ਕਹਿਣਾ ਚਾਹਾਗਾਂ ਕਿ ਮੇਰੀ ਕਾਲ ਕੋਠੜੀ ਵਿੱਚ ਕੋਈ ਫੌਜਦਾਰੀ ਕਾਨੂੰਨ ਦੀ ਪੁਸਤਕ ਨਹੀਂ ਲਿਆਉਣ ਦਿੱਤੀ ਗਈ। ਮੇਰੇ ਕੋਲ ਕੇਵਲ ਇੱਕ ਛੋਟਾ ਜਿਹਾ ਕਾਨੂੰਨੀ ਕਿਤਾਬਚਾ ਹੈ ਜੋ ਮੇਰੇ ਵਿਦਵਾਨ ਮਿੱਤਰ ਡਾਕਟਰ ਕੈਸਟੈਲਨੋਜ਼ ਨੇ ਦਿੱਤਾ ਹੈ, ਜੋ ਮੇਰੇ ਬਹਾਦਰ ਸਾਥੀਆਂ ਦਾ ਮੁਕੱਦਮਾ ਵੀ ਲੜ ਰਿਹਾ ਹੈ। ਇਸ ਤਰ੍ਹਾਂ ਇਨ੍ਹਾਂ ਨੇ ਮੈਨੂੰ ਹੋਜ਼-ਮਾਰਟੀ ਦੀਆਂ ਪੁਸਤਕਾਂ ਤੱਕ ਰਸਾਈ ਨੂੰ ਵੀ ਰੋਕਿਆ ਹੋਇਆ ਹੈ, ਕਿਉਂਕਿ ਕੈਦੀਆਂ ਉਤੇ ਲੱਗੀ ਸੈਂਸਰਸ਼ਿਪ ਨੇ ਇਹ ਸਮਝ ਲਿਆ ਹੈ ਕਿ ਇਹ ਪੁਸਤਕਾਂ ਆਤੰਕਵਾਦੀ ਤੋੜ-ਫੋੜ ਦਾ ਪ੍ਰਚਾਰ ਕਰਦੀਆਂ ਹਨ। ਜਾਂ ਇਸ ਲਈ ਕਿ ਮੈਂ ਕਿਹਾ ਸੀ ਕਿ ਲੋਕਾਂ ਨੂੰ ਉਨ੍ਹਾਂ ਦੀ '26 ਜੁਲਾਈ ਦੀ ਤਹਿਰੀਕ' ਲਈ ਉਤਸ਼ਾਹ ਹੋਜ਼-ਮਾਰਟੀ ਦੀਆਂ ਪੁਸਤਕਾਂ ਤੋਂ ਪ੍ਰਾਪਤ ਹੋਇਆ ਹੈ।

ਮੈਨੂੰ ਇਸ ਮੁਕੱਦਮੇ ਲਈ ਕਿਸੇ ਹੋਰ ਵਿਸ਼ੇ ਬਾਰੇ ਵੀ ਹਵਾਲੇ ਦੇਣ ਲਈ ਲੋੜੀਂਦੀਆਂ ਪੁਸਤਕਾਂ ਨਹੀਂ ਲਿਆਉਣ ਦਿੱਤੀਆਂ ਗਈਆਂ। ਇਨ੍ਹਾਂ ਨਾਲ ਮੈਨੂੰ ਕੋਈ

ਬਹੁਤਾ ਫਰਕ ਨਹੀਂ ਪੈਂਦਾ। ਉਸ ਮਹਾਨ ਦੇਸ਼ ਭਗਤ ਦੀਆਂ ਲਿਖਤਾਂ ਮੇਰੇ ਮਨ ਉਤੇ ਉਕਰੀਆਂ ਹੋਈਆਂ ਹਨ ਅਤੇ ਨਾਲ ਹੀ ਉਨ੍ਹਾਂ ਸਾਰੀਆਂ ਮਹਾਨ ਆਤਮਾਵਾਂ ਦੇ ਬਚਨ ਵੀ, ਜਿਨ੍ਹਾਂ ਨੇ ਸਾਰੀ ਦੁਨੀਆਂ ਦੇ ਲੋਕਾਂ ਦੀ ਆਜ਼ਾਦੀ ਦੀ ਰੱਖਿਆ ਲਈ ਲਿਖਿਆ ਤੇ ਕੰਮ ਕੀਤਾ ਹੈ। ਮੈਂ ਇਸ ਕਚਹਿਰੀ ਨੂੰ ਕੇਵਲ ਇੱਕ ਬੇਨਤੀ ਕਰਨਾ ਚਾਹੁਦਾ ਹਾਂ। ਮੈਨੂੰ ਵਿਸ਼ਵਾਸ ਹੈ ਕਿ ਮੇਰੀ ਇਹ ਬੇਨਤੀ ਸਵੀਕਾਰ ਕਰ ਲਈ ਜਾਵੇਗੀ ਜਿਸ ਨਾਲ ਮੇਰੇ ਨਾਲ ਕੀਤੇ ਦੁਰਵਿਵਹਾਰਾਂ ਤੇ ਜ਼ਿਆਦਤੀਆਂ ਦਾ ਕਫਾਰਾ ਹੋ ਸਕੇਗਾ, ਜੋ ਮੈਨੂੰ ਕਾਨੂੰਨ ਦੀ ਰੱਖਿਆ ਦੀ ਗੈਰ-ਮੌਜੂਦਗੀ ਵਿੱਚ ਸਹਿਣੀਆਂ ਪਈਆਂ ਹਨ। ਮੈਂ ਮੰਗ ਕਰਦਾ ਹਾਂ ਕਿ ਮੇਰੇ ਆਪਣੀ ਗੱਲ ਕਹਿਣ ਦੇ ਹੱਕ ਨੂੰ ਬਿਨਾਂ ਕਿਸੇ ਰੋਕ ਟੋਕ ਬਹਾਲ ਰੱਖਿਆ ਜਾਵੇ, ਨਹੀਂ ਤਾਂ ਇਸ ਨੂੰ ਇਨਸਾਫ ਕੀਤੇ ਜਾਣ ਦਾ ਕੇਵਲ ਵਿਖਾਵਾ ਵੀ ਨਹੀਂ ਕਿਹਾ ਜਾ ਸਕੇਗਾ ਅਤੇ ਇਸ ਮੁਕੱਦਮੇ ਦੀ ਆਖਰੀ ਉਪ-ਕਥਾ ਕੇਵਲ ਸ਼ਰਮਸਾਰੀ ਤੇ ਬੁਜ਼ਦਿਲੀ ਦਾ ਵਿਖਾਵਾ ਹੀ ਬਣ ਕੇ ਰਹਿ ਜਾਵੇਗੀ।

ਮੈਂ ਇਹ ਮੰਨਣ ਲਈ ਤਿਆਰ ਹਾਂ ਕਿ ਮੈਨੂੰ ਕੁੱਝ ਮਾਯੂਸੀ ਹੋਈ ਹੈ। ਮੈਨੂੰ ਆਸ ਸੀ ਕਿ ਮਾਨਯੋਗ ਸਰਕਾਰੀ ਵਕੀਲ ਮੇਰੇ ਉਪਰ ਕੋਈ ਸੰਗੀਨ ਜ਼ੁਰਮ ਆਇਦ ਕਰੇਗਾ ਕਿ ਮੈਨੂੰ ਕਿਉਂ ਤੇ ਕਿਸ ਤਰ੍ਹਾਂ ਇਨਸਾਫ ਅਤੇ ਕਾਨੂੰਨ-ਇਥੇ ਤੁਸੀਂ ਕਿਹੜੇ ਕਾਨੂੰਨ ਅਤੇ ਕਿਹੜੇ ਇਨਸਾਫ ਦੀ ਗੱਲ ਕਰਦੇ ਹੋ-ਥੱਲ੍ਹੇ 26 ਸਾਲ ਦੀ ਕੈਦ ਦੀ ਸਜ਼ਾ ਸੁਣਾਈ ਜਾਵੇ। ਪ੍ਰੰਤੂ ਅਜਿਹਾ ਨਹੀਂ ਹੋਇਆ। ਉਸ ਨੇ ਕੇਵਲ ਆਪਣੇ ਆਪ ਨੂੰ ਸਮਾਜਿਕ ਰੱਖਿਆ ਕੋਡ ਦੀ ਧਾਰਾ 148 ਨੂੰ ਪੜ੍ਹਨ ਤੱਕ ਹੀ ਸੀਮਤ ਰੱਖਦਿਆਂ, ਮੰਗ ਕੀਤੀ ਹੈ ਕਿ ਮੈਨੂੰ 26 ਸਾਲ ਦੇ ਲੰਮੇ ਸਮੇਂ ਲਈ ਜੇਲ੍ਹ ਵਿੱਚ ਸੁੱਟ ਦਿੱਤਾ ਜਾਵੇ। ਦੋ ਮਿੰਟ ਵਿੱਚ ਅਜਿਹੀ ਮੰਗ ਕਰ ਲੈਣਾ ਬਹੁਤ ਥੋੜ੍ਹਾ ਸਮਾਂ ਹੈ, ਜਿਸ ਵਿੱਚ ਇਸ ਮੰਗ ਨੂੰ ਉਚਿਤ ਠਹਿਰਾਇਆ ਜਾ ਸਕੇ ਤੇ ਕਿਸੇ ਆਦਮੀ ਨੂੰ ਸਦੀ ਦੇ ਚੌਥਾਈ ਹਿੱਸੇ ਤੋਂ ਵੀ ਵੱਧ ਸਮੇਂ ਲਈ ਜੇਲ੍ਹ ਵਿੱਚ ਡੱਕ ਦਿੱਤਾ ਜਾਵੇ। ਕੀ ਇਹ ਸੰਭਵ ਹੈ ਕਿ ਮਾਨਯੋਗ ਸਰਕਾਰੀ ਵਕੀਲ, ਜੱਜ ਸਾਹਿਬਾਨ ਨਾਲ ਕਿਸੇ ਗੱਲੋਂ ਨਰਾਜ਼ ਹੈ ਕਿਉਂਕਿ ਜਿਵੇਂ ਮੈਂ ਵੇਖ ਰਿਹਾ ਹਾਂ ਉਸ ਦਾ ਇਸ ਮੁਕੱਦਮੇ ਵਿੱਚ ਦੋ-ਹਰਫੀ ਦਲੀਲ ਦੇ ਕੇ ਉਸ ਸੰਜੀਦਗੀ ਦਾ ਮਜ਼ਾਕ ਤਾਂ ਨਹੀਂ ਉਡਾਇਆ ਜਾ ਰਿਹਾ, ਜਿਸ ਸੰਜੀਦਗੀ ਨਾਲ ਮਾਨਯੋਗ ਜੱਜ ਸਾਹਿਬਾਨ ਨੇ ਕੁੱਝ ਗਰਵ ਨਾਲ ਕਿਹਾ ਸੀ ਕਿ ਇਹ ਮੁਕੱਦਮਾ ਬਹੁਤ ਮਹੱਤਵਪੂਰਨ ਹੈ। ਮੈਂ ਸਰਕਾਰੀ ਵਕੀਲਾਂ ਨੂੰ ਇਸ ਤੋਂ ਦਸ ਗੁਣਾ ਵੱਧ ਸਮਾਂ, ਇੱਕ ਅਫੀਮ ਦੇ ਕੇਸ ਵਿੱਚ ਬੋਲਦਿਆਂ ਸੁਣਿਆ ਹੈ। ਜਿਸ ਵਿੱਚ ਕੇਵਲ 6 ਮਹੀਨੇ ਦੀ ਸਜ਼ਾ ਦੀ ਮੰਗ ਕੀਤੀ ਗਈ ਹੁੰਦੀ ਹੈ। ਮਾਨਯੋਗ ਸਰਕਾਰੀ ਵਕੀਲ ਨੇ ਆਪਣੀ ਪਟੀਸ਼ਨ ਦੀ ਪ੍ਰੋੜਤਾ ਵਿੱਚ ਇੱਕ ਸ਼ਬਦ ਵੀ ਨਹੀਂ ਕਿਹਾ। ਮੈਂ ਇੱਕ ਇਨਸਾਫ ਪਸੰਦ ਆਦਮੀ ਹਾਂ, ਮੈਂ ਸਮਝਦਾ ਹਾਂ ਕਿ ਉਹ ਸਰਕਾਰੀ ਵਕੀਲ ਜਿਸ ਨੇ ਗਣਤੰਤਰ ਦੇ ਸੰਵਿਧਾਨ ਪ੍ਰਤੀ ਵਫਾਦਾਰੀ ਦੀ ਸਹੁੰ ਖਾਧੀ ਹੋਵੇ ਉਸ ਲਈ ਇਸ ਕਚਹਿਰੀ ਵਿੱਚ ਆ ਕੇ ਕਿਸੇ ਗੈਰ-ਸੰਵਿਧਾਨਕ ਸਰਕਾਰ ਦਾ ਪੱਖ ਪੇਸ਼ ਕਰਨਾ ਕਿੰਨਾ ਮੁਸ਼ਕਿਲ ਹੈ। ਅਜਿਹੀ ਸਰਕਾਰ ਜਿਸ ਦਾ ਨਾ ਸਿਰਫ ਇਖਲਾਕੀ ਬਲਕਿ ਕੋਈ ਕਾਨੂੰਨੀ ਆਧਾਰ ਵੀ ਨਹੀਂ, ਅਤੇ ਇਹ ਮੰਗ ਕਰਨਾ ਕਿ ਇੱਕ ਨੌਜਵਾਨ ਕਿਊਬਨ ਨੂੰ ਜਿਹੜਾ ਆਪ ਵੀ ਇੱਕ ਵਕੀਲ ਹੈ-ਸ਼ਾਇਦ ਓਨਾ ਹੀ ਇਜ਼ਤਦਾਰ ਜਿੰਨਾ ਕਿ ਉਹ ਆਪ-26 ਸਾਲ ਲਈ ਜੇਲ੍ਹ ਵਿੱਚ ਬੰਦ ਕਰ ਦਿੱਤਾ ਜਾਵੇ। ਪ੍ਰੰਤੂ ਮਾਣਯੋਗ ਸਰਕਾਰੀ ਵਕੀਲ ਤਾਂ ਇੱਕ ਬੁੱਧੀਜੀਵੀ ਹੈ, ਪਰ ਮੈਂ ਤਾਂ ਇਸ

ਤੋਂ ਬਹੁਤ ਘੱਟ ਬੁੱਧੀਮਾਨ ਲੋਕਾਂ ਨੂੰ ਅਜੋਕੇ ਰਾਜ ਪ੍ਰਬੰਧ ਦੀ ਹਮਾਇਤ ਵਿੱਚ ਲੰਮੀਆਂ ਚੌੜੀਆਂ ਦਲੀਲਾਂ ਦਿੰਦੇ ਸੁਣਿਆ ਹੈ। ਇਸ ਲਈ ਮੈਂ ਇਹ ਕਿਸ ਤਰ੍ਹਾਂ ਮੰਨ ਸਕਦਾ ਹਾਂ ਕਿ ਉਹ 15 ਮਿੰਟ ਵੀ ਦਲੀਲਾਂ ਨਾਲ ਆਪਣਾ ਕੇਸ ਸਾਬਤ ਨਹੀਂ ਕਰ ਸਕਿਆ, ਭਾਵੇਂ ਉਸ ਦੇ ਅਜਿਹੇ ਬਿਆਨ ਕਿਸੇ ਈਮਾਨਦਾਰ ਆਦਮੀ ਨੂੰ ਕਿੰਨੇ ਵੀ ਚੁਭਵੇਂ ਕਿਉਂ ਨਾ ਹੋਣ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਦੇ ਪਿੱਛੇ ਵੀ ਕੋਈ ਵੱਡਾ ਸ਼ੜਯੰਤਰ ਕੰਮ ਕਰ ਰਿਹਾ ਹੈ।

ਮਾਣਯੋਗ ਜੱਜ ਸਾਹਿਬਾਨ! ਮੈਨੂੰ ਚੁੱਪ ਰੱਖੇ ਜਾਣ ਲਈ ਐਨੀ ਦਿਲਚਸਪੀ ਕਿਉਂ ਦਿਖਾਈ ਜਾ ਰਹੀ ਹੈ। ਉਨ੍ਹਾਂ ਦਲੀਲਾਂ ਉਤੇ ਕਿਉਂ ਪਰਦਾ ਪਾਇਆ ਜਾ ਰਿਹਾ ਹੈ ਜਿਹੜੀਆਂ ਮੇਰੇ ਬਿਆਨਾਂ ਦਾ ਨਿਸ਼ਾਨਾ ਬਣ ਸਕਦੀਆਂ ਹਨ। ਕੀ ਇਨ੍ਹਾਂ ਕੋਲ ਕਿਸੇ ਕਾਨੂੰਨੀ, ਅਖਲਾਕੀ ਜਾਂ ਰਾਜਸੀ ਵਜੂਹਾਤ ਦੀ ਕੋਈ ਘਾਟ ਹੈ ਜਿਸ ਨੂੰ ਇਹ ਮੇਰੇ ਉਤੇ ਲਾਏ ਜਾ ਰਹੇ ਅਲਜ਼ਾਮਾਂ ਦਾ ਆਧਾਰ ਨਹੀਂ ਬਣਾ ਸਕਦੇ? ਕੀ ਉਹ ਸੱਚ ਤੋਂ ਐਨੇ ਡਰੇ ਹੋਏ ਹਨ? ਕੀ ਉਹ ਇਹ ਸੋਚਦੇ ਹਨ ਕਿ ਮੈਂ ਵੀ ਕੇਵਲ ਦੋ ਮਿੰਟ ਲਈ ਹੀ ਆਪਣਾ ਬਿਆਨ ਦੇਵਾਂ ਅਤੇ ਕੀ ਉਹ ਆਸ ਰੱਖਦੇ ਹਨ ਕਿ ਮੈਂ ਉਨ੍ਹਾਂ ਮਸਲਿਆਂ ਬਾਰੇ ਗੱਲ ਵੀ ਨਾ ਕਰਾਂ, ਜਿਨ੍ਹਾਂ ਮਸਲਿਆਂ ਨੇ 26 ਜੁਲਾਈ ਤੋਂ ਲੈ ਕੇ ਅੱਜ ਤੱਕ ਕਈਆਂ ਦੀ ਨੀਂਦ ਹਰਾਮ ਕਰ ਰੱਖੀ ਹੈ। ਚੂੰਕਿ ਸਰਕਾਰੀ ਵਕੀਲ ਦੀ ਦਰਖਾਸਤ ਸੋਸ਼ਲ ਡੀਫੈਂਸ ਕੋਡ ਦੀਆਂ ਕੇਵਲ 5 ਲਾਈਨਾਂ ਪੜ੍ਹੇ ਜਾਣ ਤੱਕ ਸੀਮਤ ਸੀ, ਹੋ ਸਕਦਾ ਹੈ ਇਨ੍ਹਾਂ ਦਾ ਵਿਚਾਰ ਹੋਵੇ ਕਿ ਮੈਂ ਵੀ ਆਪਣੇ ਆਪ ਨੂੰ ਉਸੇ ਮਸਲੇ ਤੱਕ ਹੀ ਸੀਮਤ ਰੱਖਦੇ ਹੋਏ, ਕੋਲੂ ਦੇ ਬੈਲ ਵਾਂਗ, ਉਸੇ ਗੱਲ ਦੁਆਲੇ ਗੇੜੇ ਲਾਉਂਦਾ ਰਹਾਂਗਾ। ਪਰ ਮੈਂ ਅਜਿਹੀ ਜ਼ਬਾਨ-ਬੰਦੀ ਨੂੰ ਮਨਜ਼ੂਰ ਕਰਨ ਤੋਂ ਇਨਕਾਰ ਕਰਦਾ ਹਾਂ ਕਿਉਂਕਿ ਇਸ ਮੁਕੱਦਮੇ ਵਿੱਚ ਕਿਸੇ ਇੱਕ ਬੰਦੇ ਦੀ ਆਜ਼ਾਦੀ ਤੋਂ ਬਹੁਤ ਕੁੱਝ ਵੱਧ ਖਤਰੇ ਵਿੱਚ ਹੈ। ਇੱਥੇ ਸਿਧਾਤਾਂ ਤੇ ਮੂਲ ਮਸਲਿਆਂ ਬਾਰੇ ਬਹਿਸ ਹੋ ਰਹੀ ਹੈ। ਇਥੇ ਮਨੁੱਖਾਂ ਦੇ ਆਜ਼ਾਦ ਵਿਚਰਨ ਦਾ ਹੱਕ ਬਹਿਸ-ਅਧੀਨ ਹੈ। ਇਥੇ ਸਾਡੇ ਇੱਕ ਸਭਿਆ ਤੇ ਗਣਤੰਤਰ ਪ੍ਰਿਯ ਕੌਮ ਵਜੋਂ ਵਿਚਰਣ ਦੀ ਬੁਨਿਆਦ ਦਾ ਮਸਲਾ ਦਰ-ਪੇਸ਼ ਹੈ। ਜਦੋਂ ਇਹ ਮੁਕੱਦਮਾ ਸਮਾਪਤ ਹੋ ਜਾਵੇਗਾ ਤਾਂ ਮੈਨੂੰ ਪਿੱਛੋਂ ਇਸ ਲਈ ਆਪਣੇ ਆਪ ਨੂੰ ਕੋਸਣਾ ਜਾਂ ਪਛਤਾਉਣਾ ਨਹੀਂ ਪਵੇਗਾ ਕਿ ਮੈਂ ਕਿਸੇ ਸਿਧਾਂਤ ਦੀ ਰੱਖਿਆ ਵਿੱਚ ਨਹੀਂ ਬੋਲਿਆ, ਜਾਂ ਮੈਥੋਂ ਕੋਈ ਸਚਾਈ ਬਿਆਨ ਕੀਤੇ ਜਾਣ ਖੁਣੋਂ ਰਹਿ ਗਈ ਹੈ ਜਾਂ ਕਿਸੇ ਕੀਤੇ ਗਏ ਜੁਰਮ ਬਾਰੇ ਜ਼ਿਕਰ ਨਹੀਂ ਕੀਤਾ ਗਿਆ।

ਮਾਣਯੋਗ ਸਰਕਾਰੀ ਵਕੀਲ ਦੀ ਇਸ ਛੋਟੀ ਜਿਹੀ ਪ੍ਰਸਿੱਧ ਮਦ ਬਾਰੇ ਕੁੱਝ ਕਹਿਣ ਲਈ ਤਾਂ ਕੇਵਲ ਇੱਕ ਮਿੰਟ ਕਾਫੀ ਹੈ। ਅਜੇ ਮੈਂ ਕੁੱਝ ਸਮੇਂ ਲਈ ਆਪਣੇ ਬਿਆਨ ਨੂੰ ਇਸ ਕਾਨੂੰਨੀ ਟਕਰਾਓ ਤੱਕ ਹੀ ਸੀਮਤ ਰੱਖਾਂਗਾ, ਕਿਉਂਕਿ ਮੈਂ ਬੇਅੰਤ ਝੂਠ, ਧੋਖੇਬਾਜ਼ੀ, ਜਾਅਲਸਾਜ਼ੀ ਤੇ ਬੜਬੋਲੇਪਨ ਤੇ ਅਖਲਾਕੀ ਬੁਜ਼ਦਿਲੀ ਵਿਰੁੱਧ ਜਹਾਦ ਛੇੜਨ ਲਈ ਮੈਦਾਨ ਸਾਫ਼ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ 10 ਮਾਰਚ ਤੋਂ ਲੈ ਕੇ, ਬਲਕਿ ਇਸ ਤੋਂ ਵੀ ਪਹਿਲਾਂ ਤੋਂ ਇਸ ਘਿਨਾਉਣੇ ਡਰਾਮੇ ਦਾ ਮੁੱਢ ਬਨ੍ਹਿਆ ਹੈ, ਜਿਸਨੂੰ ਕਿਊਬਾ ਵਿੱਚ ਇਨਸਾਫ ਦਾ ਨਾਂਅ ਦਿੱਤਾ ਜਾ ਰਿਹਾ ਹੈ।

ਫੌਜਦਾਰੀ ਕਾਨੂੰਨ ਦਾ ਇਹ ਬੁਨਿਆਦੀ ਅਸੂਲ ਹੈ ਕਿ ਜੇ ਕਿਸੇ ਸਿਰ ਮੜ੍ਹਿਆ ਗਿਆ ਅਲਜ਼ਾਮ ਠੀਕ ਠੀਕ ਤਰ੍ਹਾਂ ਨਾਲ ਕਾਨੂੰਨ ਵਿੱਚ ਵਰਣਨ ਕੀਤੇ ਗਏ ਬਿਆਨ

ਦੇ ਅਨੁਸਾਰੀ ਨਾ ਹੋਵੇ, ਜੇ ਬਹਿਸ-ਤਲਬ ਮਸਲੇ ਨਾਲ ਕੋਈ ਕਾਨੂੰਨ ਉਚਿੱਤ ਰੂਪ ਵਿੱਚ ਮੇਲ ਨਾ ਖਾਂਦਾ ਹੋਵੇ ਤਾਂ ਅਲਜ਼ਾਮ ਰੱਦ ਕਰ ਦਿੱਤਾ ਜਾਂਦਾ ਹੈ। ਦਰਪੇਸ਼ ਮੱਦ ਵਿੱਚ ਲਿਖਿਆ ਹੈ ਕਿ ਰਾਜ ਦੇ ਸੰਵਿਧਾਨ ਵਿਰੁੱਧ ਕਿਸੇ ਅਜਿਹੇ ਸ਼ਡਯੰਤਰ ਦਾ ਯਤਨ ਕਰਨ ਵਾਲੇ ਨੂੰ, ਜਿਸ ਦਾ ਉਦੇਸ਼ ਰਾਜ ਦੀਆਂ ਸੰਵਿਧਾਨਕ ਸ਼ਕਤੀਆਂ ਦੇ ਵਿਰੁੱਧ ਹਥਿਆਰਬੰਦ ਬਗ਼ਾਵਤ ਕਰਨਾ ਹੋਵੇ 5 ਸਾਲ ਤੋਂ ਲੈ ਕੇ 20 ਸਾਲ ਤੱਕ ਦੀ ਕੈਦ ਦੀ ਸਜ਼ਾ ਦਿੱਤੀ ਜਾ ਸਕਦੀ ਹੈ ਜੇ ਅਜਿਹੀ ਬਗ਼ਾਵਤ ਨੂੰ ਕਾਰੀਆਨਵਿਤ ਵੀ ਕੀਤਾ ਗਿਆ ਹੋਵੇ।

ਮੈਂ ਮਾਣਯੋਗ ਸਰਕਾਰੀ ਵਕੀਲ ਨੂੰ ਪੁੱਛਦਾ ਹਾਂ ਕਿ ਉਹ ਕਿਸ ਦੇਸ਼ ਵਿੱਚ ਰਹਿ ਰਿਹਾ ਹੈ? ਉਸ ਨੂੰ ਕਿਸ ਨੇ ਦੱਸਿਆ ਹੈ ਕਿ ਅਸੀਂ ਰਾਜ ਦੀਆਂ ਸੰਵਿਧਾਨਕ ਸ਼ਕਤੀਆਂ ਵਿਰੁੱਧ ਬਗ਼ਾਵਤ ਕਰਨੀ ਚਾਹੀ ਹੈ। ਦੋ ਗੱਲਾਂ ਆਪਣੇ ਆਪ ਵਿੱਚ ਹੀ ਸ਼ਪੱਸ਼ਟ ਹਨ। ਪਹਿਲੀ ਗੱਲ ਇਹ ਹੈ ਕਿ ਕੌਮ ਨੂੰ ਲਤਾੜ ਰਹੀ ਸ਼ਕਤੀ ਸੰਵਿਧਾਨਕ ਸ਼ਕਤੀ ਨਹੀਂ ਹੈ, ਬਲਕਿ ਅਸੰਵਿਧਾਨਕ ਹੈ, ਜਿਸ ਨੂੰ ਸੰਵਿਧਾਨ ਦੇ ਵਿਰੁੱਧ ਸੰਵਿਧਾਨ ਦੇ ਸਿਰ ਉਪਰ ਠੋਸਿਆ ਗਿਆ ਹੈ, ਜਿਸ ਨਾਲ ਗਣਤੰਤਰ ਦੇ ਜਾਇਜ਼ ਸੰਵਿਧਾਨ ਦੀ ਉਲੰਘਣਾ ਕੀਤੀ ਗਈ ਹੈ। ਜਾਇਜ਼ ਸੰਵਿਧਾਨ ਉਹ ਹੁੰਦਾ ਹੈ ਜੋ ਕਿਸੇ ਸੁਤੰਤਰ ਕੌਮ ਦੁਆਰਾ ਸਿੱਧੇ ਤੌਰ ਉਤੇ ਪ੍ਰਮਾਣਿਤ ਕੀਤਾ ਗਿਆ ਹੁੰਦਾ ਹੈ। ਬੁਜ਼ਦਿਲਾਂ ਦੇ ਝੂਠ ਦੇ ਪੁਲੰਦਿਆਂ ਤੇ ਗ਼ਦਾਰਾਂ ਦੇ ਆਪਣੀਆਂ ਅਨੁਚਿਤ ਗੱਲਾਂ ਨੂੰ ਉਚਿੱਤ ਠਹਿਰਾਉਣ ਦੇ ਬਾਵਜੂਦ ਮੈਂ ਇਸ ਨੁਕਤੇ ਨੂੰ ਵਿਸਥਾਰ ਨਾਲ ਪਿੱਛੋਂ ਜਾ ਕੇ ਸਪਸ਼ੱਟ ਕਰਾਂਗਾ। ਦੂਜੀ ਗੱਲ ਇਹ ਹੈ ਕਿ ਇਸ ਮੱਦ ਵਿੱਚ ਸ਼ਕਤੀਆਂ ਦੀ ਗੱਲ ਬਹੁ-ਬਚਨ ਵਿੱਚ ਕੀਤੀ ਗਈ ਹੈ, ਨਾ ਕਿ ਇੱਕ ਬਚਨ ਵਿੱਚ, ਜਿਸ ਦੇ ਅਰਥ ਹਨ ਕਿ ਕੋਈ ਗਣਤੰਤਰ ਜੋ ਕਿਸੇ ਲੈਜਿਸਲੇਟਿਵ, ਐਗਜ਼ੈਕਟਿਵ ਜਾਂ ਕਾਨੂੰਨੀ ਸ਼ਕਤੀ ਅਨੁਸਾਰੀ ਹੈ, ਇਕ ਦੂਜੇ ਨਾਲ ਤਾਲ-ਮੇਲ ਕਰਕੇ ਚਲਦੀਆਂ ਹਨ। ਅਸੀਂ ਬਗ਼ਾਵਤ ਇਕੋ ਗੈਰ-ਕਾਨੂੰਨੀ ਸ਼ਕਤੀ ਵਿਰੁੱਧ ਵਿੱਢੀ ਹੈ, ਜਿਸ ਨੇ ਕੌਮ ਦੀਆਂ ਲੈਜਿਸਲੇਟਿਵ ਤੇ ਐਗਜ਼ੈਕਟਿਵ ਸ਼ਕਤੀਆਂ ਨੂੰ ਹਥਿਆ ਕੇ ਇੱਕ ਕਰ ਦਿੱਤਾ ਹੈ ਅਤੇ ਇਸ ਤਰ੍ਹਾਂ ਉਸ ਸਾਰੇ ਪ੍ਰਬੰਧ ਨੂੰ ਤਹਿਸ-ਨਹਿਸ ਕਰ ਦਿੱਤਾ ਹੈ ਜਿਸਨੂੰ ਖਾਸ ਤੌਰ ਉਤੇ ਇਸੇ ਮੱਦ ਰਾਹੀਂ ਸੁਰੱਖਿਅਤ ਕੀਤਾ ਗਿਆ ਸੀ, ਜਿਸ ਬਾਰੇ ਹੁਣ ਜ਼ਿਕਰ ਹੋ ਰਿਹਾ ਹੈ। ਜਿਥੋਂ ਤੱਕ 10 ਮਾਰਚ ਤੋਂ ਪਿੱਛੋਂ ਜੁਡੀਸ਼ਰੀ ਦੀ ਆਜ਼ਾਦੀ ਦਾ ਸੰਬੰਧ ਹੈ, ਮੈਂ ਇਸ ਬਾਰੇ ਕੋਈ ਰਾਏ ਵਿਅਕਤ ਨਹੀਂ ਕਰਾਂਗਾ ਕਿਉਂਕਿ ਮੈਂ ਇਸ ਸਮੇਂ ਕਿਸੇ ਮਖੌਲੀਆ ਮੂਡ ਵਿੱਚ ਨਹੀਂ ਹਾਂ। ਮੱਦ ਨੰ: 148 ਨੂੰ ਕਿੰਨਾ ਵੀ ਵਧਾ-ਚੜ੍ਹਾ ਲਿਆ ਜਾਵੇ, ਇਸ ਨੂੰ ਸਕੋੜਿਆ ਜਾਂ ਇਸ ਵਿੱਚ ਕੋਈ ਸੰਸ਼ੋਧਨ ਕੀਤਾ ਜਾਵੇ, ਇਸ ਦਾ ਇੱਕ ਅੱਖਰ ਵੀ 26 ਜੁਲਾਈ ਦੀਆਂ ਘਟਨਾਵਾਂ ਨਾਲ ਸੰਬੰਧਿਤ ਨਹੀਂ ਹੈ। ਆਓ ਆਪਾਂ ਇਸ ਮੱਦ ਨੂੰ ਫਿਲਹਾਲ ਇੱਥੇ ਹੀ ਛੱਡ ਦੇਈਏ ਅਤੇ ਅਜਿਹੇ ਸਮੇਂ ਦੀ ਉਡੀਕ ਕਰੀਏ ਜਦੋਂ ਇਸ ਨੂੰ ਉਨ੍ਹਾਂ ਹੀ ਲੋਕਾਂ ਦੇ ਵਿਰੁੱਧ ਵਰਤਿਆ ਜਾਵੇਗਾ ਜਿਹੜੇ ਸੱਚ-ਮੁੱਚ ਹੀ ਰਾਜ ਦੀਆਂ ਸੰਵਿਧਾਨਕ ਸ਼ਕਤੀਆਂ ਵਿਰੁੱਧ ਬਗ਼ਾਵਤ ਕਰ ਰਹੇ ਹੋਣ। ਬਾਅਦ ਵਿੱਚ ਮੈਂ ਇਸ ਮੱਦ ਵੱਲ ਫਿਰ ਆਵਾਂਗਾ ਤਾਕਿ ਮਾਣਯੋਗ ਸਰਕਾਰੀ ਵਕੀਲ ਦੀ ਉਨ੍ਹਾਂ ਸਥਿਤੀਆਂ ਬਾਰੇ ਯਾਦ ਨੂੰ ਮੁੜ ਤਾਜ਼ਾ ਕਰ ਸਕਾਂ, ਜਿਨ੍ਹਾਂ ਨੂੰ ਬਦ-ਕਿਸਮਤੀ ਨਾਲ ਦਰ-ਗੁਜ਼ਰ ਕੀਤਾ ਗਿਆ ਹੈ।

ਮੈਂ ਤੁਹਾਨੂੰ ਚੇਤਾਵਨੀ ਦਿੰਦਾ ਹਾਂ! ਮੈਂ ਗੱਲ ਅਜੇ ਸ਼ੁਰੂ ਹੀ ਕੀਤੀ ਹੈ। ਜੇ

ਤੁਹਾਡੇ ਆਪਣੇ ਦਿਲਾਂ ਵਿੱਚ ਆਪਣੇ ਦੇਸ਼ ਲਈ ਪਿਆਰ ਦਾ ਇੱਕ ਕਿਣਕਾ ਵੀ ਹੈ, ਜਾਂ ਮਨੁੱਖ-ਮਾਤਰ ਲਈ ਮੋਹ ਹੈ, ਜਾਂ ਇਨਸਾਫ ਲਈ ਆਦਰ ਹੈ ਤਾਂ ਮੇਰੀਆਂ ਗੱਲਾਂ ਧਿਆਨ ਨਾਲ ਸੁਣਨਾ। ਮੈਨੂੰ ਪਤਾ ਹੈ ਕਿ ਮੈਨੂੰ ਕਈ ਸਾਲਾਂ ਲਈ ਚੁੱਪ ਕਰਾ ਦਿੱਤਾ ਜਾਵੇਗਾ, ਮੈਨੂੰ ਪਤਾ ਹੈ ਕਿ ਇਹ ਰਾਜ-ਪ੍ਰਬੰਧ ਹਰ ਸੰਭਵ ਯਤਨਾਂ ਰਾਹੀਂ ਸੱਚ ਨੂੰ ਲੁਕਾਉਣ ਦਾ ਯਤਨ ਕਰੇਗਾ, ਮੈਨੂੰ ਪਤਾ ਹੈ ਕਿ ਮੈਨੂੰ ਗੁਮਨਾਮੀ ਦੇ ਖੱਡੇ ਵਿੱਚ ਸੁੱਟ ਦਿੱਤੇ ਜਾਣ ਲਈ ਸ਼ੜਯੰਤਰ ਰਚੇ ਜਾ ਰਹੇ ਹਨ, ਪਰ ਮੇਰੀ ਆਵਾਜ਼ ਦਬਾਈ ਨਹੀਂ ਜਾ ਸਕੇਗੀ। ਉਦੋਂ ਵੀ ਜਦੋਂ ਮੈਂ ਵੱਧ ਤੋਂ ਵੱਧ ਇਕੱਲਾ ਹੁੰਦਾ ਹਾਂ, ਮੇਰੀ ਛਾਤੀ ਸ਼ਕਤੀ ਨਾਲ ਭਰਪੂਰ ਹੋ ਜਾਂਦੀ ਹੈ ਅਤੇ ਮੇਰੇ ਦਿਲ ਵਿੱਚ ਜਾਗਿਆ ਰੋਹ ਮੇਰੀ ਆਵਾਜ਼ ਨੂੰ ਸਹਾਰਾ ਦਿੰਦਾ ਹੈ, ਭਾਵੇਂ ਇਹ ਜ਼ਾਲਮ ਬੁਜ਼ਦਿਲ ਮੈਨੂੰ ਕਿੰਨਾ ਹੀ ਇਕੱਲਵਾਂਝਾ ਰੱਖਕੇ ਨਿਰਉਤਸਾਹਿਤ ਕਰਨ ਦਾ ਯਤਨ ਕਿਉਂ ਨਾ ਕਰਨ।

ਦੂਰ ਪਹਾੜਾਂ ਉਤੇ ਸਥਿਤ ਇੱਕ ਝੌਂਪੜੀ ਵਿੱਚੋਂ ਮੈਂ ਸੋਮਵਾਰ 27 ਜੁਲਾਈ ਨੂੰ ਡਿਕਟੇਟਰ ਬਤਿਸਤਾ ਦਾ ਰੇਡੀਓ ਬ੍ਰਾਡਕਾਸਟ ਸੁਣ ਰਿਹਾ ਸਾਂ ਜਦੋਂ ਸਾਡੇ 18 ਆਦਮੀ ਅਜੇ ਸਰਕਾਰ ਵਿਰੁੱਧ ਹਥਿਆਰ ਚੁੱਕੀ ਫਿਰਦੇ ਸਨ। ਜਿਹੜੇ ਲੋਕ ਅਜਿਹੇ ਹਾਲਾਤ ਥਾਣੀਂ ਨਹੀਂ ਗੁਜ਼ਰਨਗੇ, ਉਨ੍ਹਾਂ ਨੂੰ ਜੀਵਨ ਦੀ ਕੁੜਿਤਣ ਤੋਂ ਇਸ ਤਰ੍ਹਾਂ ਦੇ ਜਾਗੇ ਰੋਹ ਦਾ ਅਨੁਭਵ ਨਹੀਂ ਹੋ ਸਕੇਗਾ। ਉਦੋਂ ਜਦੋਂ ਆਪਣੇ ਲੋਕਾਂ ਨੂੰ ਆਜ਼ਾਦ ਦੇਖਣ ਦੀਆਂ ਸਾਡੀਆਂ ਦੇਰ ਤੋਂ ਬੱਝੀਆਂ ਆਸਾਂ ਸਾਡੇ ਦੁਆਲੇ ਰਾਖ ਦਾ ਢੇਰ ਹੋਈਆਂ ਪਈਆਂ ਸਨ ਜਿਨ੍ਹਾਂ ਉਤੇ ਉਹ ਜ਼ਾਲਮ, ਅੱਖੜ ਤੇ ਮਗਰੂਰ ਡਿਕਟੇਟਰ ਬਾਘੀਆਂ ਪਾ ਰਿਹਾ ਸੀ। ਉਸ ਦੀ ਘਿਨਾਉਣੀ, ਕੁਰਖਤ ਤੇ ਬਦਬੂਦਾਰ ਜ਼ਬਾਨ ਵਿਚੋਂ ਬਹਿ ਰਹੀ ਝੂਠਾਂ ਭਰੀ ਕਦੇ ਨਾ ਖਤਮ ਹੋਣ ਵਾਲੀ ਲੜੀ, ਦੂਸ਼ਣਬਾਜ਼ੀ ਦੀ ਤੁਲਨਾ, ਸਹਿਜੇ ਹੀ ਉਸ ਸ਼ੁੱਧ ਤੇ ਸਾਫ ਖੂਨ ਦੀ ਬਹਿ ਰਹੀ ਨਦੀ ਨਾਲ ਕੀਤੀ ਜਾ ਸਕਦੀ ਹੈ ਜੋ ਪਿਛਲੀ ਰਾਤ ਤੋਂ ਬਹਿੰਦੀ ਰਹੀ ਸੀ। ਇਹ ਨਦੀ ਉਸ ਦੀ ਜਾਣਕਾਰੀ ਹੇਠ, ਉਸ ਦੀ ਮਰਜ਼ੀ ਨਾਲ, ਉਸਦੇ ਮਿਲਵਰਤਣ ਨਾਲ ਅਤੇ ਉਸ ਦੀ ਸ਼ਾਬਾਸ਼ ਥੱਲੇ ਉਸਦੇ ਕਾਤਲਾਂ ਦੀ ਘਿਨਾਉਣੀ ਅਣਮਨੁੱਖੀ ਜੁੰਡਲੀ ਦੁਆਰਾ ਬਹਾਈ ਜਾ ਰਹੀ ਸੀ, ਜਿਨ੍ਹਾਂ ਦੇ ਅਤਿਆਚਾਰਾਂ ਦਾ ਕਿਆਸ ਕੀਤੇ ਜਾਣਾ ਵੀ ਅਸੰਭਵ ਹੈ। ਇਸ ਡਿਕਟੇਟਰ ਉਤੇ ਇੱਕ ਮਿੰਟ ਵੀ ਭਰੋਸਾ ਕਰਨਾ, ਕਿਸੇ ਜਾਗਦੀ ਜ਼ਮੀਰ ਵਾਲੇ ਮਨੁੱਖ ਨੂੰ ਉਮਰ ਭਰ ਲਈ ਪਚਸ਼ਾਤਾਪ ਕਰਦੇ ਰਹਿਣ ਲਈ ਕਾਫੀ ਹੈ। ਮੌਨਕੈਡਾ ਦੇ ਸਾਕੇ ਸਮੇਂ 1000 ਫੌਜੀਆਂ ਦਾ ਜਾਲ ਸਾਡੇ ਦੁਆਲੇ ਵਿਛਾਇਆ ਗਿਆ ਸੀ। ਉਨ੍ਹਾਂ ਕੋਲ ਸਾਥੋਂ ਵੱਧ ਸ਼ਕਤੀਸ਼ਾਲੀ ਹਥਿਆਰ ਸਨ ਅਤੇ ਉਨ੍ਹਾਂ ਨੂੰ ਸ਼ਪਸ਼ੱਟ ਹੁਕਮ ਸਨ ਕਿ ਸਾਡੀਆਂ ਲਾਸ਼ਾਂ ਹੀ ਉਥੋਂ ਲਿਆਂਦੀਆਂ ਜਾਣ। ਹੁਣ ਜਦੋਂ ਕਿ ਲੋਕਾਂ ਨੂੰ ਸੱਚ ਦਾ ਪਤਾ ਲੱਗਦਾ ਜਾ ਰਿਹਾ ਹੈ, ਹੁਣ ਜਦੋਂ ਕਿ ਮੈਂ ਜੋ ਆਦਰਸ਼ ਆਪਣੇ ਸਾਹਮਣੇ ਰੱਖਿਆ ਸੀ, ਮੇਰੇ ਬੋਲਣ ਨਾਲ ਜਿਸਦਾ ਤੁਹਾਨੂੰ ਸਾਰਿਆਂ ਨੂੰ ਪਤਾ ਲੱਗ ਰਿਹਾ ਹੈ, ਮੈਂ ਸ਼ਾਂਤੀ ਤੇ ਸਬਰ ਦੀ ਮੌਤ ਮਰ ਸਕਾਂਗਾ, ਇਸ ਲਈ ਇਨ੍ਹਾਂ ਵਹਿਸ਼ੀ ਕਾਤਲਾਂ ਬਾਰੇ ਮੈਂ ਹੁਣ ਤੁਹਾਨੂੰ ਦੱਸਣ ਵਿੱਚ ਸ਼ਬਦਾਂ ਦਾ ਸੰਕੋਚ ਨਹੀਂ ਕਰਾਂਗਾ।

ਆਓ ਅਸਲੀਅਤ ਨੂੰ ਜਾਣਨ ਲਈ ਜ਼ਰਾ ਰੁਕੀਏ। ਸਰਕਾਰ ਨੇ ਕਿਹਾ ਹੈ ਕਿ ਹਮਲਾ ਐਨੀ ਪ੍ਰਬੀਨਤਾ ਤੇ ਨਿਪੁਣਤਾ ਨਾਲ ਕੀਤਾ ਗਿਆ ਸੀ ਕਿ ਲਗਦਾ ਸੀ ਜਿਵੇਂ ਉਸ ਦੀ ਮਨਸੂਬਾਬੰਦੀ ਕਿਸੇ ਫੌਜੀ ਦਾਅ-ਪੇਚ ਦੇ ਮਾਹਰ ਨੇ ਕੀਤੀ ਹੋਵੇ। ਇਸ

ਤੋਂ ਵੱਧ ਝੂਠੀ ਗੱਲ ਹੋਰ ਕੋਈ ਨਹੀਂ ਹੋ ਸਕਦੀ। ਇਹ ਮਨਸੂਬਾ ਕੁੱਝ ਨੌਜਵਾਨਾਂ ਨੇ ਬਣਾਇਆ ਸੀ। ਜਿਨ੍ਹਾਂ ਵਿਚੋਂ ਕਿਸੇ ਨੂੰ ਵੀ ਕੋਈ ਫੌਜੀ ਤਜਰਬਾ ਨਹੀਂ ਸੀ। ਮੈਂ ਤੁਹਾਨੂੰ ਉਨ੍ਹਾਂ ਦੇ ਨਾਂਅ ਵੀ ਦੱਸ ਦਿੰਦਾ ਹਾਂ, ਉਨ੍ਹਾਂ ਦੋ ਨਾਵਾਂ ਨੂੰ ਛੱਡਕੇ ਜੋ ਅਜੇ ਆਜ਼ਾਦ ਅਤੇ ਜਿਉਂਦੇ ਹਨ। ਇਹ ਸਨ Abel Santa Maria, Jose Louis Tasende, Renato Rosell, Tedro Miret, Jesus Montane ਅਤੇ ਮੈਂ। ਸਾਡੇ ਵਿਚੋਂ ਅੱਧੇ ਮਾਰੇ ਜਾ ਚੁੱਕੇ ਹਨ। ਉਨ੍ਹਾਂ ਦੀ ਯਾਦ ਨੂੰ ਸ਼ਰਧਾਂਜਲੀ ਅਰਪਿਤ ਕਰਦਾ ਹੋਇਆ ਮੈਂ ਕਹਿ ਸਕਦਾ ਹਾਂ ਕਿ ਉਹ ਫੌਜੀ ਮਾਹਰ ਨਹੀਂ ਸਨ ਪਰ ਉਹ ਮਹਾਨ ਦੇਸ਼-ਭਗਤ ਜ਼ਰੂਰ ਸਨ। ਜੇ ਅਸੀਂ ਵਧੀਆ ਪਲੈਨਿੰਗ ਦੇ ਯੋਗ ਹੁੰਦੇ ਤਾਂ 10 ਮਾਰਚ ਦੀ ਘਟਨਾ ਦੇ ਸਾਰੇ ਜਰਨੈਲਾਂ ਨੂੰ ਚੰਗਾ ਸਬਕ ਸਿਖਾਇਆ ਹੁੰਦਾ ਜੋ ਨਾਂ ਬਹਾਦਰ ਸਿਪਾਹੀ ਸਨ ਅਤੇ ਨਾਂ ਹੀ ਦੇਸ਼-ਭਗਤ।

ਹਮਲਾ ਕਰਨ ਦਾ ਮਨਸੂਬਾ ਬਣਾਉਣ ਤੋਂ ਵੀ ਵੱਧ ਅਜਿਹੇ ਗਲਘੋਟੂ ਨਜ਼ਾਮ ਅੰਦਰ ਇਸ ਮਨਸੂਬੇ ਦਾ ਸਾਰਾ ਪ੍ਰਬੰਧ, ਟ੍ਰੇਨਿੰਗ, ਆਦਮੀਆਂ ਤੇ ਹਥਿਆਰਾਂ ਦਾ ਇਕੱਠੇ ਕਰਨਾ ਬਹੁਤ ਵੱਡੀ ਤੇ ਔਖੀ ਗੱਲ ਸੀ। ਉਹ ਨਜ਼ਾਮ ਜਿਸ ਨੇ ਲੱਖਾਂ ਡਾਲਰ ਰਿਸ਼ਵਤ ਦੇਣ ਅਤੇ ਜਾਸੂਸੀ ਦੇ ਮਹਿਕਮੇ ਦੇ ਸੂਹੀਆਂ ਉਤੇ ਖਰਚੇ ਹੋਣ, ਉਸ ਦੀਆਂ ਅੱਖਾਂ ਥੱਲੇ ਉਨ੍ਹਾਂ ਨੌਜਵਾਨਾਂ ਨੇ ਬੜੀ ਦਲੇਰੀ, ਈਮਾਨਦਾਰੀ, ਤਨਦੇਹੀ, ਸੁਘੜਤਾ ਤੇ ਸਿਆਣਪ ਨਾਲ ਉਸ ਸਕੀਮ ਨੂੰ ਸਿਰੇ ਚੜਾਇਆ ਜਿਨਾਂ ਦਾ ਕਿ ਜ਼ਿਕਰ ਮੈਂ ਪਹਿਲਾਂ ਕਰ ਚੁੱਕਾ ਹਾਂ। ਉਨ੍ਹਾਂ ਆਪਣੇ ਆਦਰਸ਼ ਉਤੇ ਸਭ ਕੁੱਝ ਨਿਛਾਵਰ ਕਰ ਦਿੱਤਾ ਜੋ ਕੁੱਝ ਵੀ ਉਨ੍ਹਾਂ ਕੋਲ ਸੀ। ਜਿਨ੍ਹਾਂ ਅੰਤ ਵਿੱਚ ਆਪਣੀਆਂ ਜਾਨਾਂ ਤੱਕ ਵੀ ਦੇ ਦਿੱਤੀਆਂ।

ਆਖਰੀ ਜਥੇਬੰਦੀ ਜਿਸ ਲਈ ਸਾਰੇ ਕਿਊਬਾ ਦੇ ਦੂਰ ਦੂਰ ਸ਼ਹਿਰਾਂ ਤੇ ਪਿੰਡਾਂ ਤੋਂ ਲੋਕ ਇਸ ਸੂਬੇ ਵਿੱਚ ਆਏ ਸਨ, ਬੜੀ ਨਿਪੁਣਤਾ ਤੇ ਬੇਅੰਤ ਲੁਕਵੇਂ ਢੰਗ ਨਾਲ ਸਿਰੇ ਚੜ੍ਹਾਈ ਗਈ। ਇਹ ਵੀ ਸੱਚ ਹੈ ਕਿ ਧਾਵਾ ਨਹਾਇਤ ਆਪਸੀ ਮਿਲਵਰਤਣ ਨਾਲ ਕੀਤਾ ਗਿਆ ਜੋ ਇਕੋ ਸਮੇਂ ਹੀ ਦੋਵੇਂ ਥਾਈਂ ਬਿਆਮੋ ਅਤੇ ਸੈਂਟੀਆਗੋ-ਡੀ-ਕਿਊਬਾ ਵਿਚ ਸਵੇਰੇ 5 ਵੱਜ ਕੇ 15 ਮਿੰਟ 'ਤੇ ਸ਼ੁਰੂ ਹੋਇਆ ਅਤੇ ਇੱਕ ਇੱਕ ਕਰਕੇ ਪਹਿਲਾਂ ਹੀ ਚਿਤਵੇ ਸਮੇਂ ਅਨੁਸਾਰ ਬਾਰਕਾਂ ਦੇ ਬਾਹਰ ਚਾਰੇ ਪਾਸੇ ਫੈਲੀਆਂ ਸਾਰੀਆਂ ਇਮਾਰਤਾਂ ਸਾਡੇ ਕਬਜ਼ੇ ਵਿੱਚ ਆ ਗਈਆਂ। ਫਿਰ ਵੀ, ਸੱਚੋ-ਸੱਚ ਦੱਸਣ ਦੀ ਮਨਸ਼ਾ ਨਾਲ, ਭਾਵੇਂ ਇਹ ਗੱਲ ਸਾਡੀ ਪ੍ਰਸਿੱਧੀ ਨੂੰ ਖੋਰਾ ਲਾਉਂਦੀ ਹੈ, ਮੈਂ ਇੱਕ ਅਜਿਹੀ ਘਟਨਾ ਦਾ ਜ਼ਿਕਰ ਵੀ ਕਰ ਰਿਹਾ ਹਾਂ ਜੋ ਸਾਡੇ ਲਈ ਘਾਤਕ ਸਿੱਧ ਹੋਈ। ਬਦਕਿਸਮਤੀ ਨਾਲ ਇੱਕ ਗਲਤੀ ਅਜਿਹੀ ਹੋਈ ਕਿ ਸਾਡੇ ਅੱਧੇ ਆਦਮੀ, ਅਤੇ ਉਹ ਵੀ ਜੋ ਵਧੀਆ ਤਰੀਕੇ ਨਾਲ ਹਥਿਆਰਬੰਦ ਸਨ, ਸ਼ਹਿਰ ਵਿੱਚ ਵੜਦਿਆਂ ਹੀ ਰਾਹ ਭੁੱਲ ਗਏ ਅਤੇ ਐਨ ਫੈਸਲੇ ਦੀ ਘੜੀ ਵੇਲੇ ਉਹ ਸਾਡੀ ਮਦਦ ਲਈ ਨਾ ਪਹੁੰਚ ਸਕੇ। ਐਬਲ ਸੈਂਟਾ ਮੇਰੀਆ ਨੇ ਜਿਸ ਨਾਲ 26 ਆਦਮੀ ਸਨ, ਸ਼ਹਿਰ ਦੇ ਹਸਪਤਾਲ ਉਤੇ ਕਬਜ਼ਾ ਕਰ ਲਿਆ। ਉਨ੍ਹਾਂ ਨਾਲ ਸਾਡਾ ਇੱਕ ਡਾਕਟਰ ਅਤੇ ਦੋ ਸਾਥੀ ਇਸਤਰੀਆਂ ਸਨ ਤਾਕਿ ਉਹ ਸਾਡੇ ਜ਼ਖ਼ਮੀਆਂ ਦੀ ਦੇਖਭਾਲ ਕਰ ਸਕਣ। ਰੌਅਲ ਕਾਸਟਰੋ ਨੇ 10 ਆਦਮੀਆਂ ਨਾਲ ਸਰਕਾਰੀ ਕਚਹਿਰੀ (Palace of Justice) ਉਤੇ ਕਬਜ਼ਾ ਕਰ ਲਿਆ ਅਤੇ ਬਾਕੀ 95 ਆਦਮੀਆਂ ਨੂੰ ਨਾਲ ਲੈ ਕੇ ਫੌਜੀ ਬਾਰਕਾਂ ਉਤੇ ਧਾਵਾ ਕਰਨਾ ਮੇਰੀ ਜ਼ਿੰਮੇਵਾਰੀ ਥਾਪੀ ਗਈ। ਸਾਡੇ 8 ਆਦਮੀਆਂ ਦੀ ਐਡਵਾਂਸ ਪਾਰਟੀ ਨੇ, ਜਿਸ ਨੇ

ਗੇਟ ਨੰਬਰ ਤਿੰਨ ਖੋਲ੍ਹ ਦਿੱਤਾ ਸੀ, ਉਥੇ ਮੈਂ ਆਪਣੇ ਪਹਿਲੇ ਗਰੁੱਪ ਦੇ 45 ਆਦਮੀਆਂ ਨੂੰ ਲੈ ਕੇ ਪਹੁੰਚ ਗਿਆ। ਐਨ ਇਥੇ ਹੀ ਲੜਾਈ ਸ਼ੁਰੂ ਹੋ ਗਈ, ਜਦੋਂ ਮੇਰੀ ਕਾਰ ਬਾਰਕਾਂ ਦੇ ਬਾਹਰਲੇ ਘੇਰੇ ਉਤੇ ਪੈਟਰੋਲ ਉਤੇ ਬੈਠੀ ਫੌਜੀ ਟੁਕੜੀ ਉਤੇ ਜਾ ਚੜ੍ਹੀ ਜੋ ਮਸ਼ੀਨ ਗੰਨਾਂ ਨਾਲ ਲੈੱਸ ਸੀ। ਸਾਡੀ ਰਿਜ਼ਰਵ ਰੱਖੀ ਟੁਕੜੀ ਜਿਨ੍ਹਾਂ ਕੋਲ ਸਾਰੇ ਭਾਰੀ ਹਥਿਆਰ ਸਨ ਜਦੋਂ ਕਿ ਐਡਵਾਂਸ ਪਾਰਟੀ ਕੋਲ ਹਲਕੇ ਹਥਿਆਰ ਸਨ, ਗਲਤ ਗਲੀ ਵਿੱਚ ਜਾ ਪਈ ਅਤੇ ਅਜਾਣੇ ਸ਼ਹਿਰ ਵਿੱਚ ਰਸਤਾ ਭੁੱਲ ਗਈ। ਮੈਂ ਇਹ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਮੈਨੂੰ ਉਨ੍ਹਾਂ ਸਾਥੀਆਂ ਦੀ ਬਹਾਦਰੀ ਉਤੇ ਭੋਰਾ ਭਰ ਵੀ ਸ਼ੱਕ ਨਹੀਂ। ਉਨ੍ਹਾਂ ਨੂੰ ਬਹੁਤ ਦੁੱਖ ਤੇ ਮਾਯੂਸੀ ਹੋਈ ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਗਲਤ ਰਾਹ ਪੈ ਗਏ ਸਨ। ਜਿਸ ਤਰ੍ਹਾਂ ਦੀ ਲੜਾਈ ਲੜੀ ਜਾ ਰਹੀ ਸੀ ਅਤੇ ਦੋਵੇਂ ਲੜ ਰਹੀਆਂ ਧਿਰਾਂ ਦੀਆਂ ਵਰਦੀਆਂ ਦਾ ਰੰਗ ਇਕੋ ਜਿਹਾ ਸੀ, ਉਨ੍ਹਾਂ ਲਈ ਸਾਡੇ ਨਾਲ ਸੰਪਰਕ ਕਰਨਾ ਔਖਾ ਹੋ ਗਿਆ। ਉਨ੍ਹਾਂ ਵਿਚੋਂ ਕਈ ਜਿਹੜੇ ਪਿੱਛੇ ਫੜੇ ਗਏ, ਸੱਚੀ ਬਹਾਦਰਾਨਾ ਮੌਤ ਮਰੇ।

ਅਸੀਂ ਸਾਰੇ ਸਖ਼ਤ ਹੁਕਮਾਂ ਥੱਲੇ ਕੰਮ ਕਰ ਰਹੇ ਸਾਂ ਕਿ ਆਪਣੀ ਲੜਾਈ ਵਿੱਚ ਮਨੁੱਖਵਾਦੀ ਪੱਖ ਨੂੰ ਕਦੇ ਨਜ਼ਰ ਅੰਦਾਜ਼ ਨਹੀਂ ਕਰਨਾ। ਕਦੇ ਵੀ ਕੋਈ ਹਥਿਆਰਬੰਦ ਟੋਲੀ ਆਪਣੇ ਵਿਰੋਧੀ ਨਾਲ ਐਨੀ ਸਹਾਨੂਭੂਤੀ ਨਾਲ ਪੇਸ਼ ਨਹੀਂ ਆਈ ਹੋਣੀ। ਸ਼ੁਰੂ ਸ਼ੁਰੂ ਵਿੱਚ ਅਸੀਂ ਕਈ ਕੈਦੀ ਬਣਾਏ, ਆਖਰਕਾਰ ਇਨਾਂ ਦੀ ਗਿਣਤੀ 20 ਤੱਕ ਪਹੁੰਚ ਗਈ ਅਤੇ ਇੱਕ ਅਜਿਹਾ ਸਮਾਂ ਆਇਆ ਕਿ ਸਾਡੇ ਤਿੰਨ ਬੰਦਿਆਂ ਨੇ ਇੱਕ ਬਾਰਕ ਵਿੱਚ ਦਾਖਲ ਹੋ ਕੇ ਕੁੱਝ ਸਮੇਂ ਲਈ 50 ਫੌਜੀ ਕੈਦੀ ਬਣਾ ਲਏ। ਉਨ੍ਹਾਂ ਵਿਚੋਂ ਕੋਈ ਵੀ ਨਹੀਂ ਕਹਿ ਸਕਦਾ ਕਿ ਅਸੀਂ ਉਨ੍ਹਾਂ ਨਾਲ ਬੁਰਾ ਸਲੂਕ ਕੀਤਾ ਹੋਵੇ। ਇੱਥੋਂ ਤੱਕ ਕਿ ਇੱਕ ਵੀ ਅਣਸੁਖਾਵਾਂ ਸ਼ਬਦ ਅਸੀਂ ਉਨ੍ਹਾਂ ਲਈ ਨਹੀਂ ਵਰਤਿਆ। ਜਿਸ ਦੇ ਸੰਬੰਧ ਵਿੱਚ ਮੈਂ ਸਰਕਾਰੀ ਵਕੀਲ ਦਾ ਇਸ ਗੱਲ ਲਈ ਦਿਲੋਂ ਸ਼ੁਕਰਗੁਜ਼ਾਰ ਹਾਂ ਕਿ ਮੇਰੇ ਸਾਥੀਆਂ ਦੇ ਮੁਕੱਦਮੇ ਸਮੇਂ ਜਦੋਂ ਉਸ ਨੇ ਆਪਣੀ ਰਿਪੋਰਟ ਪੇਸ਼ ਕੀਤੀ ਤਾਂ ਉਸ ਨੇ ਇਹ ਬੜੀ ਈਮਾਨਦਾਰੀ ਨਾਲ ਸਵੀਕਾਰ ਕੀਤਾ ਕਿ ਸਾਰੀ ਲੜਾਈ ਦੌਰਾਨ ਸਾਡੇ ਆਦਮੀਆਂ ਨੇ ਬਹਾਦਰਾਨਾ ਵਿਵਹਾਰ ਦਾ ਸਬੂਤ ਦਿੱਤਾ।

ਵਿਰੋਧੀ ਸਿਪਾਹੀਆਂ ਵਿੱਚ ਡਿਸਿਪਲਿਨ ਬਹੁਤ ਕਮਜ਼ੋਰ ਸੀ। ਅੰਤ ਵਿੱਚ ਉਨ੍ਹਾਂ ਸਾਨੂੰ ਹਰਾ ਦਿੱਤਾ। ਕਿਉਂਕਿ ਉਨ੍ਹਾਂ ਦੀ ਗਿਣਤੀ ਵੱਧ ਸੀ, ਅਸੀਂ ਉਨ੍ਹਾਂ 15 ਲਈ ਇੱਕ ਸਾਂ, ਯਾਨੀ ਉਹ ਗਿਣਤੀ ਵਿੱਚ ਸਾਥੋਂ 15 ਗੁਣਾ ਸਨ। ਕਿਲ੍ਹੇ ਦੀਆਂ ਕੰਧਾਂ ਵੀ ਉਨ੍ਹਾਂ ਦਾ ਬਚਾਅ ਕਰ ਰਹੀਆਂ ਸਨ। ਸਾਡੇ ਆਦਮੀ ਵਧੀਆ ਨਿਸ਼ਾਨਾਬਾਜ਼ ਸਨ, ਜਿਵੇਂ ਕਿ ਸਾਡੇ ਦੁਸ਼ਮਣਾਂ ਨੇ ਵੀ ਸਵੀਕਾਰ ਕੀਤਾ ਹੈ। ਦੋਵੇਂ ਪਾਸੀਂ ਹੌਸਲਾ ਚੜ੍ਹਦੀਆਂ ਕਲਾ ਵਿੱਚ ਸੀ।

ਉਸ ਅਫਸੋਸਨਾਕ ਗਲਤੀ ਤੋਂ ਇਲਾਵਾ ਜਿਸ ਦਾ ਜ਼ਿਕਰ ਮੈਂ ਪਹਿਲਾਂ ਕਰ ਚੁੱਕਾ ਹਾਂ, ਹੁਣ ਜਦੋਂ ਮੈਂ ਆਪਣੀ ਹਾਰ ਬਾਰੇ ਵਿਉਂਤਬਧ ਤਰੀਕੇ ਨਾਲ ਸੋਚਦਾ ਹਾਂ ਤਾਂ ਮੇਰਾ ਵਿਸ਼ਵਾਸ ਬੱਝਦਾ ਹੈ ਕਿ ਅਸੀਂ ਆਪਣੀ ਕਮਾਂਡੋ ਯੂਨਿਟ ਨੂੰ ਜਿਸ ਨੂੰ ਅਸੀਂ ਬੜੇ ਧਿਆਨ ਨਾਲ ਟ੍ਰੇਨਿੰਗ ਦਿੱਤੀ ਸੀ ਕਈ ਥਾਂ ਵੰਡ ਬੈਠੇ। ਸਾਡੇ ਵਧੀਆ ਟ੍ਰੇਂਡ 27 ਆਦਮੀ ਅਤੇ ਨਿੱਡਰ ਲੀਡਰ ਬਿਆਮੋ ਵਿੱਚ ਸਨ। 21 ਸ਼ਹਿਰ ਦੇ ਹਸਪਤਾਲ ਵਿੱਚ ਅਤੇ 10 ਸਰਕਾਰੀ ਕਚਹਿਰੀ ਵਿੱਚ। ਜੇ ਸਾਡੀ ਸਾਰੀ ਟੁਕੜੀ ਦੀ ਵੰਡ ਕਿਸੇ ਹੋਰ

ਢੰਗ ਨਾਲ ਕੀਤੀ ਗਈ ਹੁੰਦੀ ਤਾਂ ਲੜਾਈ ਦਾ ਨਤੀਜਾ ਸ਼ਾਇਦ ਵੱਖਰੀ ਭਾਂਤ ਦਾ ਹੁੰਦਾ। ਬਾਹਰਲੇ ਘੇਰੇ ਵਾਲੇ ਗਸ਼ਤੀ ਪੈਟਰੋਲ ਨਾਲ ਸਾਡੀ ਟੱਕਰ ਬੜੀ ਆਕਸਮਿਕ ਸੀ ਕਿਉਂਕਿ 20 ਸੈਕਿੰਡ ਪਹਿਲਾਂ ਜਾ 20 ਸੈਕਿੰਡ ਪਿੱਛੋਂ ਉਸ ਨੇ, ਉਸ ਥਾਂ ਉਤੇ ਨਹੀਂ ਸੀ ਹੋਣਾ, ਜਿਸ ਨਾਲ ਸਾਡੀ ਸਿੱਧੀ ਟੱਕਰ ਹੋ ਗਈ ਅਤੇ ਜਿਸ ਕਰਕੇ ਸਾਰਾ ਫੌਜੀ ਕੈਂਪ ਚੌਕਸ ਹੋ ਉਠਿਆ ਅਤੇ ਸਾਡੇ ਲੜਦੇ ਲੜਦੇ ਉਨ੍ਹਾਂ ਨੂੰ ਤਿਆਰ ਹੋਣ ਦਾ ਮੌਕਾ ਮਿਲ ਗਿਆ। ਨਹੀਂ ਤਾਂ ਸਾਰੇ ਕੈਂਪ ਨੇ ਇੱਕ ਵੀ ਗੋਲੀ ਚੱਲੇ ਬਿਨਾਂ ਹਥਿਆਰ ਸੁੱਟ ਦੇਣੇ ਸਨ। ਪਹਿਰੇ ਵਾਲੇ ਗਾਰਡ ਦੀ ਚੌਕੀ ਉਤੇ ਸਾਡਾ ਕਬਜ਼ਾ ਹੋ ਗਿਆ ਸੀ। ਦੂਜੇ ਬੰਨੇ ਸਿਵਾਏ 22 ਕੈਲੀਬਰ ਰਾਈਫਲਾਂ ਦੇ ਜਿਨ੍ਹਾਂ ਲਈ ਸਾਡੇ ਕੋਲ ਕਾਫੀ ਗੋਲੀ ਸਿੱਕਾ ਸੀ, ਸਾਡੇ ਆਦਮੀਆਂ ਕੋਲ ਦੂਜੇ ਹਥਿਆਰਾਂ ਲਈ ਗੋਲੀ ਸਿੱਕੇ ਦੀ ਥੁੜ੍ਹ ਸੀ। ਜੇ ਸਾਡੇ ਕੋਲ ਹੈਂਡ-ਗਰੀਨੇਡ ਹੁੰਦੇ ਤਾਂ ਫੌਜ 15 ਮਿੰਟ ਵੀ ਸਾਡੇ ਸਾਹਮਣੇ ਨਹੀਂ ਸੀ ਠਹਿਰ ਸਕਦੀ।

ਜਦੋਂ ਮੈਨੂੰ ਇਹ ਵਿਸ਼ਵਾਸ ਹੋ ਗਿਆ ਕਿ ਸਾਡਾ ਬੈਰਕਾਂ ਉਤੇ ਕਬਜ਼ਾ ਕਰਨਾ ਬਿਫਲ ਹੋ ਕੇ ਰਹਿ ਗਿਆ ਹੈ, ਮੈਂ 8-8 ਤੇ 10-10 ਦੇ ਗਰੁੱਪਾਂ ਵਿੱਚ ਆਪਣੇ ਆਦਮੀਆਂ ਨੂੰ ਪਿੱਛੇ ਹਟਣ ਲਈ ਕਿਹਾ। ਸਾਡੇ ਪਿੱਛਲਖੁਰੀ ਮੁੜਨ ਦੀ ਰੱਖਿਆ ਕਰਨ ਲਈ 6 ਵਧੀਆ ਨਿਸ਼ਾਨੇਬਾਜ਼ਾਂ ਦੀ ਕਮਾਂਡ Pedro Miret & Fidel Labrador ਕਰ ਰਹੇ ਸਨ। ਬੜੀ ਬਹਾਦਰੀ ਨਾਲ ਉਨ੍ਹਾਂ ਨੇ ਫੌਜ ਦੇ ਅੱਗੇ ਵਧਣ ਨੂੰ ਠੱਲ੍ਹ ਪਾਈ ਰੱਖੀ। ਲੜਾਈ ਵਿੱਚ ਸਾਡਾ ਨੁਕਸਾਨ ਨਾ-ਮਾਤਰ ਸੀ। ਸਾਡੇ ਸਾਥੀਆਂ ਦੀਆਂ 95% ਮੌਤਾਂ ਲੜਾਈ ਮੁੱਕਣ ਤੋਂ ਬਾਅਦ ਫੌਜ ਦੇ ਅਣਮਨੁੱਖੀ ਵਿਵਹਾਰ ਕਰਕੇ ਹੋਈਆਂ। ਸ਼ਹਿਰ ਦੇ ਹਸਪਤਾਲ ਵਿੱਚ ਸਾਡੀ ਇੱਕ ਮੌਤ ਹੋਈ। ਹਸਪਤਾਲ ਦਾ ਬਾਕੀ ਦਾ ਗਰੁੱਪ ਇਮਾਰਤ 'ਚੋਂ ਇੱਕ ਬਾਹਰ ਨਿਕਲਣ ਵਾਲੇ ਦਰਵਾਜ਼ੇ ਉਤੇ ਫੌਜ ਦਾ ਕਬਜ਼ਾ ਹੋਣ ਕਰਕੇ ਘੇਰੇ ਵਿੱਚ ਆ ਗਿਆ। ਪਰ ਸਾਡੇ ਨੌਜਵਾਨਾਂ ਨੇ ਉਦੋਂ ਤੱਕ ਹਥਿਆਰ ਨਹੀਂ ਸੁੱਟੇ ਜਦੋਂ ਤੱਕ ਇੱਕ ਵੀ ਗੋਲੀ ਉਨ੍ਹਾਂ ਦੇ ਹੱਥ ਵਿੱਚ ਸੀ। ਇਸ ਟੁਕੜੀ ਦਾ ਸਾਡਾ ਅਤਿਅੰਤ ਦਿਆਲੂ ਤੇ ਪਿਆਰਿਆ ਜਾਣਾ ਵਾਲਾ ਬਹਾਦਰ ਨੌਜਵਾਨ ਏਬਲ ਸੈਂਟਾਮਾਰੀਆ ਸੀ ਜਿਸ ਦੀ ਸ਼ਾਨਦਾਰ ਮਜ਼ਾਹਮਤ ਕਿਊਬਾ ਦੀ ਤਾਰੀਖ ਵਿੱਚ ਉਸ ਨੂੰ ਸਦਾ ਜੀਵਤ ਰੱਖੇਗੀ। ਤੁਹਾਨੂੰ ਛੇਤੀ ਹੀ ਪਤਾ ਲੱਗੇਗਾ ਕਿ ਉਨ੍ਹਾਂ ਦਾ ਪਿੱਛੋਂ ਕੀ ਹਸ਼ਰ ਹੋਇਆ ਤੇ ਕਿਸ ਤਰ੍ਹਾਂ ਬਤਿਸਤਾ ਨੇ ਸਾਡੇ ਨੌਜਵਾਨਾਂ ਦੀ ਬਹਾਦਰੀ ਨੂੰ ਸਜ਼ਾ ਦੇਣੀ ਠੀਕ ਸਮਝੀ।

ਸਾਡਾ ਪ੍ਰੋਗਰਾਮ ਸੀ ਕਿ ਜੇ ਰੈਜਮੈਂਟ ਉਤੇ ਸਾਡਾ ਹਮਲਾ ਫੇਲ੍ਹ ਹੋ ਗਿਆ ਤਾਂ ਅਸੀਂ ਪਹਾੜਾਂ ਉਤੇ ਜਦੋ-ਜਹਿਦ ਜਾਰੀ ਰੱਖਾਂਗੇ। Siboney ਦੇ ਸਥਾਨ ਉਤੇ ਮੈਂ ਆਪਣੇ ਸਾਥੀਆਂ ਦੇ ਤੀਜੇ ਹਿੱਸੇ ਨੂੰ ਇਕੱਠਾ ਕਰਨ ਵਿੱਚ ਸਫਲ ਹੋ ਗਿਆ, ਪਰ ਉਸ ਸਮੇਂ ਇਨ੍ਹਾਂ ਵਿਚੋਂ ਬਹੁਤੇ ਬੰਦੇ ਦਿਲ ਛੱਡ ਬੈਠੇ ਸਨ। ਉਨ੍ਹਾਂ ਵਿਚੋਂ 20 ਨੇ ਹੱਥ ਖੜ੍ਹੇ ਕਰਕੇ ਗ੍ਰਿਫਤਾਰੀ ਦੇ ਦਿੱਤੀ। ਇਹ ਅਸੀਂ ਵੇਖਾਂਗੇ ਕਿ ਉਨ੍ਹਾਂ ਨਾਲ ਪਿੱਛੋਂ ਕੀ ਵਾਪਰੀ। ਬਾਕੀ ਦੇ 18 ਆਦਮੀ ਜੋ ਕੁੱਝ ਵੀ ਹਥਿਆਰਾਂ ਵਜੋਂ ਜਾਂ ਗੋਲੀ ਸਿੱਕੇ ਵਜੋਂ ਉਨ੍ਹਾਂ ਕੋਲ ਬਚਿਆ ਸੀ, ਨਾਲ ਲੈਂਦੇ ਹੋਏ, ਮੇਰੇ ਪਿੱਛੇ ਪਹਾੜਾਂ ਵੱਲ ਤੁਰ ਪਏ। ਉਸ ਪਹਾੜੀ ਇਲਾਕੇ ਤੋਂ ਅਸੀਂ ਉਕਾ ਜਾਣੂੰ ਨਹੀਂ ਸਾਂ।

ਇੱਕ ਹਫਤੇ ਤੱਕ ਅਸੀਂ Gram Piedra ਦੀਆਂ ਪਹਾੜੀਆਂ ਉਤੇ ਕਾਬਜ਼

ਰਹੇ ਅਤੇ ਬਤਿਸਤਾ ਦੇ ਫੌਜੀ ਪਹਾੜਾਂ ਦੀਆਂ ਜੜ੍ਹਾਂ ਉਤੇ ਬੈਠੇ ਰਹੇ। ਅਸੀਂ ਥੱਲ੍ਹੇ ਨਹੀਂ ਉਤਰ ਸਕਦੇ ਸਾਂ, ਉਹ ਉਪਰ ਚੜ੍ਹਨ ਬਾਰੇ ਸ਼ਸ਼ੋ-ਪੰਜ ਵਿੱਚ ਸਨ। ਹਥਿਆਰਾਂ ਦੀ ਸ਼ਕਤੀ ਨੇ ਨਹੀਂ ਸਗੋਂ ਅੰਤ ਵਿੱਚ ਭੁੱਖ ਤੇ ਪਿਆਸ ਨੇ ਸਾਡੀ ਮਜ਼ਾਹਮਤ ਨੂੰ ਖੋਰਾ ਲਾਇਆ। ਮੈਂ ਆਪਣੀ ਉਸ ਟਕੜੀ ਨੂੰ ਛੋਟੇ ਛੋਟੇ ਗਰੁੱਪਾਂ ਵਿੱਚ ਵੰਡ ਦਿੱਤਾ। ਕੁੱਝ ਫੌਜੀ ਲਾਈਨਾਂ ਵਿੱਚੋਂ ਦੀ ਨਿਕਲ ਗਏ ਤੇ ਬਾਕੀ ਦਿਆਂ ਨੂੰ ਸੈਂਟੀਆਗੋ ਦੇ ਪਾਦਰੀ Serantes ਨੇ ਬਤਿਸਤਾ ਤੋਂ ਉਨ੍ਹਾਂ ਦੇ ਮਾਰੇ ਨਾ ਜਾ ਕੇ ਮੁਕੱਦਮਾ ਚਲਾਏ ਜਾਣ ਦੀ ਮਨਜ਼ੂਰੀ ਲੈ ਕੇ ਹਥਿਆਰ ਸੁੱਟਣ ਲਈ ਤਿਆਰ ਕਰ ਲਿਆ। ਅੰਤ ਵਿੱਚ ਦੋ ਹੀ ਸਾਥੀ ਮੇਰੇ ਨਾਲ ਰਹਿ ਗਏ। ਇੱਕ ਸੀ Jose Suarez ਅਤੇ ਦੂਜਾ Oscar Alcalde. ਜਦੋਂ ਅਸੀਂ ਤਿੰਨੇ ਭੁੱਖ ਤੇਹ ਦੇ ਮਾਰੇ ਥੱਕੇ ਹੋਏ ਸੁੱਤੇ ਪਏ ਸਾਂ, ਤਾਂ ਸਵੇਰ ਹੋਣ ਤੋਂ ਪਹਿਲਾਂ ਹੀ ਲਫਟੈਣ Sarria ਨੇ ਸਾਨੂੰ ਸੁੱਤਿਆਂ ਪਿਆਂ ਨੂੰ ਹੀ ਕਾਬੂ ਕਰ ਲਿਆ। ਇਹ ਇੱਕ ਅਗਸਤ ਸ਼ਨਿਚਰਵਾਰ ਦਾ ਦਿਨ ਸੀ। ਉਦੋਂ ਤਾਈਂ ਫੜੇ ਜਾ ਚੁੱਕੇ ਸਾਡੇ ਪਹਿਲੇ ਸਾਰੇ ਸਾਥੀਆਂ ਦਾ ਕਤਲੇਆਮ ਹੋ ਚੁੱਕਾ ਸੀ। ਚੂੰਕਿ ਲੋਕਾਂ ਨੇ ਇਸ ਕਤਲੇਆਮ ਦੇ ਵਿਰੁੱਧ ਬੇਅੰਤ ਰੌਲਾ ਪਾਇਆ ਸੀ, ਇਸ ਇੱਜ਼ਤਦਾਰ ਅਫਸਰ ਨੇ ਸਾਡੇ ਹੱਥ ਪਿੱਠ ਪਿੱਛੇ ਬੰਨ੍ਹ ਕੇ ਸਾਨੂੰ ਮਾਰੇ ਜਾਣ ਤੋਂ ਬਚਾ ਲਿਆ।

ਮੈਂ ਇੱਥੇ Ugalde Carrillo ਅਤੇ ਉਸ ਦੇ ਸਾਥੀਆਂ ਦੇ ਮੇਰੇ ਨਾਂਅ ਨਾਲ ਮੜ੍ਹੇ ਜਾਣ ਵਾਲੇ ਕਲੰਕਾਂ ਤੋਂ ਇਨਕਾਰ ਨਹੀਂ ਕਰਦਾ, ਜੋ ਉਨ੍ਹਾਂ ਦੀ ਆਪਣੀ ਬੁਜ਼ਦਿਲੀ, ਅਯੋਗਤਾ ਅਤੇ ਮੁਜ਼ਰਮਾਨਾ ਰੁੱਚੀ ਉਤੇ ਪਰਦਾ ਪਾਉਣ ਦੀ ਕੋਸ਼ਿਸ਼ ਵਜੋਂ ਲਾਏ ਜਾ ਰਹੇ ਹਨ। ਪਰ ਅਸਲੀਅਤ ਸਪੱਸ਼ਟ ਹੈ। ਇੱਥੇ ਮੇਰਾ ਮਕਸਦ ਵਿਆਖਿਆ ਪੂਰਬਕ ਕਥਾ ਵਾਰਤਾ ਨਾਲ ਕਚਹਿਰੀ ਦੇ ਕੰਮ ਵਿੱਚ ਰੁਕਾਵਟ ਪਾਉਣਾ ਨਹੀਂ। ਜੋ ਕੁੱਝ ਮੈਂ ਕਹਿ ਰਿਹਾ ਹਾਂ, ਮੇਰੇ ਬਾਕੀ ਦੇ ਅਦਾਲਤੀ ਬਿਆਨ ਦੀ ਠੀਕ ਠੀਕ ਤਰ੍ਹਾਂ ਸਮਝ ਆ ਜਾਣ ਦੀ ਦ੍ਰਿਸ਼ਟੀ ਤੋਂ ਹੀ ਕਿਹਾ ਜਾ ਰਿਹਾ ਹੈ।

ਮੈਨੂੰ ਦੋ ਗੱਲਾਂ ਦਾ ਜ਼ਿਕਰ ਕਰ ਲੈਣ ਦਿਓ, ਜਿਨ੍ਹਾਂ ਨਾਲ ਸਾਡਾ ਉਦੇਸ਼ ਸਪੱਸ਼ਟ ਹੋ ਜਾਵੇਗਾ। ਪਹਿਲੀ ਗੱਲ ਇਹ ਕਿ ਰੈਜਮੈਂਟ ਉਤੇ ਕਬਜ਼ੇ ਨੂੰ ਸੌਖਾ ਬਣਾਉਣ ਲਈ ਅਸੀਂ ਸਿਰਫ ਸਾਰੇ ਵੱਡੇ ਵੱਡੇ ਫੌਜੀ ਅਫਸਰਾਂ ਨੂੰ ਉਨ੍ਹਾਂ ਦੇ ਘਰਾਂ ਅੰਦਰ ਹੀ ਬੰਦ ਕਰ ਦੇਣਾ ਸੀ। ਇਸ ਸਕੀਮ ਨੂੰ ਮਨੁੱਖਵਾਦੀ ਦ੍ਰਿਸ਼ਟੀ ਤੋਂ ਠੁਕਰਾ ਦਿੱਤਾ ਗਿਆ, ਕਿਉਂਕਿ ਅਸੀਂ ਉਨ੍ਹਾਂ ਅਫਸਰਾਂ ਦੇ ਪਰਿਵਾਰਾਂ ਦੇ ਦੂਜੇ ਮੈਂਬਰਾਂ ਦੇ ਸਨਮੁੱਖ ਕਿਸੇ ਪ੍ਰਕਾਰ ਦੀ ਮਾਰ-ਧਾੜ, ਧੀਂਗਾ-ਮੁਸ਼ਤੀ ਨੂੰ ਪਸੰਦ ਨਹੀਂ ਸੀ ਕਰਦੇ। ਦੂਜੇ ਅਸੀਂ ਫੈਸਲਾ ਕਰ ਲਿਆ ਸੀ ਕਿ ਜਿੰਨਾ ਚਿਰ ਫੌਜੀ ਛਾਉਣੀ ਉਤੇ ਸਾਡਾ ਕਬਜ਼ਾ ਨਹੀਂ ਹੋ ਜਾਂਦਾ ਅਸੀਂ ਕਿਸੇ ਰੇਡੀਓ ਸਟੇਸ਼ਨ ਉਤੇ ਕਬਜ਼ਾ ਨਹੀਂ ਕਰਾਂਗੇ। ਇਸ ਪ੍ਰਕਾਰ ਦੇ ਵਰਤਾਓ ਨੇ ਜੋ ਬੜੀ ਬਹਾਦਰੀ ਤੇ ਉਦਾਰਤਾ ਵਾਲਾ ਕਿਹਾ ਜਾ ਸਕਦਾ ਹੈ, ਬਹੁਤ ਸਾਰੇ ਸ਼ਹਿਰੀਆਂ ਨੂੰ ਖੂਨ ਖਰਾਬੇ ਤੋਂ ਬਚਾ ਲਿਆ। ਸਿਰਫ 10 ਆਦਮੀਆਂ ਨਾਲ ਮੈਂ ਰੇਡੀਓ ਸਟੇਸ਼ਨ ਉਤੇ ਕਬਜ਼ਾ ਕਰ ਲਿਆ ਹੁੰਦਾ ਅਤੇ ਲੋਕਾਂ ਨੂੰ ਬਗ਼ਾਵਤ ਲਈ ਭੜਕਾ ਦਿੱਤਾ ਹੁੰਦਾ। ਲੋਕਾਂ ਦੀ ਇਸ ਰਾਜ ਪ੍ਰਬੰਧ ਵਿਰੁੱਧ ਉੱਠ ਖੜ੍ਹੇ ਹੋਣ ਦੀ ਤੱਤਪਰਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਮੇਰੇ ਕੋਲ Rduardo Chibas ਦੇ C.M.Q. ਰੇਡੀਓ ਤੋਂ ਕੌਮ ਦੇ ਨਾਂਅ ਆਖਰੀ ਪੈਗਾਮ ਦੀ ਟੇਪ ਹੈ। ਇਸ ਤੋਂ ਇਲਾਵਾ ਦੇਸ਼ ਭਗਤੀ ਦੀਆਂ ਕਵਿਤਾਵਾਂ ਤੇ ਲੜਾਈ ਸਮੇਂ ਦੇ ਬਹਾਦਰੀ ਦੇ ਗੀਤ ਹਨ ਜੋ ਘੱਟ ਤੋਂ ਘੱਟ ਸੰਵੇਦਨਾਂ

ਵਾਲੇ ਲੋਕਾਂ ਨੂੰ ਵੀ ਚੋਕੰਨਾ ਕਰ ਸਕਦੇ ਹਨ, ਜਦੋਂ ਕਿ ਯੁੱਧ ਦੀਆਂ ਆਵਾਜ਼ਾਂ ਉਨ੍ਹਾਂ ਦੇ ਕੰਨਾਂ ਵਿੱਚ ਪੈ ਰਹੀਆਂ ਹੋਣ। ਪਰ ਮੈਂ ਲੋਕਾਂ ਦੇ ਇਸ ਤਰ੍ਹਾਂ ਵਰਤੇ ਜਾਣ ਤੋਂ ਸੰਕੋਚ ਕੀਤਾ, ਭਾਵੇਂ ਸਾਡੀ ਦਸ਼ਾ ਬਹੁਤ ਭੈੜੀ ਹੋ ਗਈ ਸੀ।

ਬਤਿਸਤਾ ਸਰਕਾਰ ਨੇ ਬਾਰ ਬਾਰ ਐਲਾਨ ਕੀਤਾ ਕਿ ਸਾਡੀ ਲਹਿਰ ਨੂੰ ਲੋਕਾਂ ਦੀ ਪ੍ਰੋੜਤਾ ਪ੍ਰਾਪਤ ਨਹੀਂ ਹੈ। ਮੈਂ ਅਜਿਹੀ ਭੋਲੀ ਤੇ ਭਰੋਸੇ ਵਿਹੂਣੀ ਤਕਰੀਰ ਕਦੇ ਨਹੀਂ ਸੁਣੀ। ਸਰਕਾਰ ਲੋਕਾਂ ਨੂੰ ਬੁਜ਼ਦਿਲ ਤੇ ਗੁਲਾਮ ਬਣੇ ਰਹਿਣ ਵਾਲੇ ਵਿਖਾਉਣ ਉਤੇ ਤੁਲੀ ਹੋਈ ਹੈ। ਇਹ ਤਾਂ ਇੱਥੋਂ ਤੱਕ ਵੀ ਕਹਿ ਰਹੀ ਹੈ ਕਿ ਲੋਕ ਡਿਕਟੇਟਰਸ਼ਿਪ ਦੀ ਪ੍ਰੋੜਤਾ ਕਰਦੇ ਹਨ। ਸਰਕਾਰ ਨਹੀਂ ਜਾਣਦੀ ਕਿ ਅਜਿਹੇ ਫਕੌਂਸਲੇ ਦੇਸ਼ ਵਾਸੀਆਂ ਦੇ ਜਜ਼ਬਾਤ ਨੂੰ ਕਿੰਨਾ ਧੱਕਾ ਲਾਉਂਦੇ ਹਨ। ਸੈਂਟੀਆਗੋ ਦੇ ਲੋਕਾਂ ਨੇ ਪਹਿਲਾਂ ਸੋਚਿਆ ਸੀ ਕਿ ਇਹ ਕੇਵਲ ਫੌਜ ਦੇ ਟੋਲਿਆਂ ਦੀ ਆਪਸੀ ਗੜਬੜ ਹੈ। ਉਨ੍ਹਾਂ ਨੂੰ ਕਈ ਘੰਟੇ ਪਿੱਛੋਂ ਪਤਾ ਲੱਗਾ ਕਿ ਦਰਅਸਲ ਕੀ ਵਾਪਰਿਆ ਸੀ। ਸੈਂਟੀਆਗੋ ਦੇ ਦੇਸ਼ ਭਗਤ ਲੋਕਾਂ ਦੇ ਬਾਗੀਆਨਾ ਹੌਂਸਲੇ ਤੇ ਮਾਣ-ਮੱਤੇ ਸ਼ਹਿਰੀ ਹੋਣ ਉਤੇ ਕੌਣ ਕਿੰਤੂ ਕਰ ਸਕਦਾ ਹੈ। ਜੇ ਮੋਨਕੈਡਾ ਦੀਆਂ ਬਾਰਕਾਂ ਉਤੇ ਸਾਡਾ ਕਬਜ਼ਾ ਹੋ ਗਿਆ ਹੁੰਦਾ ਤਾਂ ਸੈਂਟੀਆਗੋ ਦੀਆਂ ਔਰਤਾਂ ਨੇ ਵੀ ਹਥਿਆਰ ਚੁੱਕ ਲਏ ਹੁੰਦੇ। ਸ਼ਹਿਰ ਦੇ ਹਸਪਤਾਲ ਦੀਆਂ ਕਈ ਨਰਸਾਂ ਨੇ ਸਾਡੇ ਬਾਗ਼ੀਆਂ ਲਈ ਬੰਦੂਕਾਂ ਵਿੱਚ ਗੋਲੀਆਂ ਭਰ ਕੇ ਦਿੱਤੀਆਂ। ਉਹ ਸਾਡੇ ਕੰਨ੍ਹੇ ਨਾਲ ਕੰਨ੍ਹਾ ਲਾ ਕੇ ਲੜੀਆਂ। ਇਹ ਇੱਕ ਅਜਿਹੀ ਘਟਨਾ ਹੈ ਜੋ ਕਦੇ ਵੀ ਭੁਲਾਈ ਨਹੀਂ ਜਾ ਸਕੇਗੀ।

ਸਾਡਾ ਇਸ ਗੱਲ ਦਾ ਕੋਈ ਇਰਾਦਾ ਨਹੀਂ ਸੀ ਕਿ ਰੈਂਜਮੈਂਟ ਦੇ ਸਿਪਾਹੀਆਂ ਨਾਲ ਲੜਾਈ ਕੀਤੀ ਜਾਵੇ। ਅਸੀਂ ਅਕਸਮਾਤ ਹਥਿਆਰਾਂ ਦੇ ਪ੍ਰਬੰਧ ਉਤੇ ਕਬਜ਼ਾ ਕਰਨਾ ਚਾਹੁੰਦੇ ਸਾਂ ਤਾਕਿ ਲੋਕਾਂ ਨੂੰ ਹੱਲਾਸ਼ੇਰੀ ਦੇ ਕੇ ਨਾਲ ਰਲਾਈਏ ਤੇ ਫਿਰ ਸਿਪਾਹੀਆਂ ਨੂੰ ਨਾਲ ਰਲਾਈਏ। ਅਸੀਂ ਉਨ੍ਹਾਂ ਨੂੰ ਜ਼ੁਲਮ ਦੇ ਝੰਡੇ ਨੂੰ ਸੁੱਟ ਕੇ ਆਜ਼ਾਦੀ ਦੇ ਝੰਡੇ ਨੂੰ ਲੈ ਤੁਰਨ ਲਈ ਕਿਹਾ ਹੁੰਦਾ ਤਾਕਿ ਕੌਮ ਦੇ ਹੱਕਾਂ ਦੀ ਮਹਾਨ ਰੱਖਿਆ ਦਾ ਕੰਮ ਕੀਤਾ ਜਾਵੇ, ਨਾ ਕਿ ਇੱਕ ਛੋਟੀ ਜਿਹੀ ਜੁੰਡਲੀ ਦੇ ਲੋਕਾਂ ਦੀ ਰਾਖੀ ਕੀਤੀ ਜਾਵੇ। ਅਸੀਂ ਉਨ੍ਹਾਂ ਨੂੰ ਆਪਣੀਆਂ ਬੰਦੂਕਾਂ ਦੇ ਮੂੰਹ ਲੋਕ ਦੁਸ਼ਮਣਾਂ ਵੱਲ ਮੋੜਨ ਨੂੰ ਕਿਹਾ ਹੁੰਦਾ, ਨਾਂ ਕਿ ਲੋਕਾਂ ਉਤੇ ਗੋਲੀਆਂ ਚਲਾਉਣ ਲਈ। ਇਨ੍ਹਾਂ ਲੋਕਾਂ ਵਿੱਚ ਉਨ੍ਹਾਂ ਦੇ ਪੁੱਤਰ ਤੇ ਪਿਤਾ ਵੀ ਸ਼ਾਮਲ ਸਨ। ਉਹ ਭਰਾਵਾਂ ਦੇ ਨਾਲ ਭਰਾਵਾਂ ਵਾਂਗ ਇਕੱਠੇ ਹੋ ਲੋਕਾਂ ਦੇ ਦੁਸ਼ਮਣਾਂ ਵਜੋਂ ਨਹੀਂ, ਜਿਵੇਂ ਕਿ ਸਰਕਾਰ ਉਨ੍ਹਾਂ ਨੂੰ ਦੱਸ ਰਹੀ ਹੈ, ਸਗੋਂ ਉਨ੍ਹਾਂ ਦੇ ਮਿੱਤਰ ਬਣ ਕੇ ਵਿਚਰਦੇ। ਇਸ ਤਰ੍ਹਾਂ ਉਨ੍ਹਾਂ ਨੇ ਜੀਵਨ ਦਾਨ ਕਰਨ ਦੇ ਇਕੋ ਹੀ ਉਦੇਸ਼-ਟਾਪੂ ਦੀ ਆਜ਼ਾਦੀ ਦੇ ਉੱਚ ਆਦਰਸ਼-ਨੂੰ ਅਪਣਾਇਆ ਹੁੰਦਾ, ਜਿਸ ਨਾਲ ਸਾਡੇ ਦੇਸ਼ ਦੀ ਮਹਾਨ ਤਾਕਤ ਤੇ ਖੁਸ਼ਹਾਲੀ ਦਾ ਰਾਹ ਖੁੱਲ੍ਹਦਾ। ਉਹ ਲੋਕ ਜਿਹੜੇ ਮੇਰੀ ਇਸ ਗੱਲ ਉਤੇ ਸ਼ੱਕ ਕਰਦੇ ਹਨ ਕਿ ਬਹੁਤੇ ਸਿਪਾਹੀ ਸਾਡੇ ਨਾਲ ਕਿਵੇਂ ਰਲ ਸਕਦੇ ਸਨ, ਮੈਂ ਉਨ੍ਹਾਂ ਤੋਂ ਪੁੱਛਣਾ ਚਾਹਾਂਗਾ ਕਿ ਕਿਹੜਾ ਕਿਊਬਨ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣਾ ਨਹੀਂ ਚਾਹੁੰਦਾ ਅਤੇ ਡਿਕਟੇਟਰਸ਼ਿਪ ਤੋਂ ਖਲਾਸੀ ਲਈ ਕਿਹੜਾ ਕਿਊਬਨ ਹਿਰਦਾ ਨਹੀਂ ਤਾਂਘਣਾ?

ਸਮੁੰਦਰੀ ਫੌਜ ਨੇ ਸਾਡੇ ਵਿਰੁੱਧ ਲੜਾਈ ਨਹੀਂ ਆਰੰਭੀ ਅਤੇ ਮੇਰਾ ਵਿਸਵਾਸ਼ ਹੈ ਕਿ ਪਿੱਛੋਂ ਜਾ ਕੇ ਇਹ ਸਾਡੇ ਨਾਲ ਆ ਰਲੀ ਹੁੰਦੀ। ਇਸ ਬਾਰੇ ਸਭ ਨੂੰ ਪਤਾ ਹੈ

ਕਿ ਫੌਜ ਦਾ ਇਹ ਹਿੱਸਾ ਡਿਕਟੇਟਸ਼ਿਪ ਦੇ ਪ੍ਰਭਾਵ ਤੋਂ ਕਾਫੀ ਹੱਣ ਤੱਕ ਮੁਕਤ ਹੈ, ਕਿਉਂਕਿ ਇਸ ਦੇ ਮੈਂਬਰਾਂ ਵਿੱਚ ਸਮਾਜਿਕ ਜ਼ਿੰਮੇਵਾਰੀ ਦੀ ਜ਼ਮੀਰ ਗੂੜ੍ਹੇ ਰੂਪ ਵਿੱਚ ਜਾਗ੍ਰਿਤ ਹੈ। ਪਰ ਜਿਥੋਂ ਤੱਕ ਕੌਮ ਦੀ ਦੂਜੀ ਫੌਜ ਦੀ ਗੱਲ ਹੈ, ਇਹ ਗਲਤ ਹੈ ਕਿ ਉਹ ਉਨ੍ਹਾਂ ਲੋਕਾਂ ਦੇ ਵਿਰੁੱਧ ਲੜਨ ਲਈ ਤਿਆਰ ਹੁੰਦੀ ਜੋ ਡਿਕਟੇਟਰਸ਼ਿਪ ਵਿਰੁੱਧ ਬਗ਼ਾਵਤ ਕਰ ਰਹੇ ਸਨ। ਇੱਕ ਸਿਪਾਹੀ ਵੀ ਖ਼ੂਨ ਤੇ ਮਾਸ ਦਾ ਪੁਤਲਾ ਹੈ ਜੋ ਸੋਚਦਾ ਹੈ, ਘੋਖਦਾ ਤੇ ਮਹਿਸੂਸ ਕਰਦਾ ਹੈ। ਉਸ ਉਪਰ ਲੋਕਾਂ ਦੇ ਵਿਚਾਰਾਂ ਤੇ ਵਿਸ਼ਵਾਸਾਂ ਦਾ ਅਸਰ ਹੁੰਦਾ ਹੈ। ਉਸ ਦੀ ਲੋਕਾਂ ਨਾਲ ਹਮਦਰਦੀ ਜਾ ਨਫ਼ਰਤ ਵਿਅਕਤ ਹੁੰਦੀ ਹੈ। ਜੇ ਤੁਸੀਂ ਉਸ ਨੂੰ ਉਸ ਦੀ ਰਾਏ ਪੁੱਛੋ, ਤਾਂ ਉਹ ਤੁਹਾਨੂੰ ਕਹੇਗਾ ਕਿ ਉਸ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦੀ ਆਗਿਆ ਨਹੀਂ। ਪਰ ਇਸ ਦਾ ਇਹ ਮਤਲਬ ਨਹੀਂ ਕਿ ਉਸ ਦੇ ਕੋਈ ਵਿਚਾਰ ਨਹੀਂ ਹਨ। ਉਸ ਨੂੰ ਵੀ ਉਨ੍ਹਾਂ ਹੀ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਸ ਦਾ ਕਿ ਦੂਜੇ ਸ਼ਹਿਰੀਆਂ ਨੂੰ, ਜਿਵੇਂ ਕਿ ਜਿਉਣ ਲਈ ਖਾਧ-ਖੁਰਾਕ ਜੁਟਾਉਣਾ, ਮਕਾਨ ਦਾ ਕਿਰਾਇਆ ਭਾੜਾ, ਆਪਣੇ ਬੱਚਿਆਂ ਦੀ ਵਿਦਿਆ ਅਤੇ ਉਨ੍ਹਾਂ ਦੇ ਭਵਿੱਖ ਦੀ ਚਿੰਤਾ। ਉਨ੍ਹਾਂ ਵਿਚੋਂ ਹਰ ਇੱਕ ਦਾ ਲੋਕਾਂ ਅਤੇ ਉਸ ਵਿਚਕਾਰ ਇੱਕ ਸੰਬੰਧ ਹੁੰਦਾ ਹੈ ਅਤੇ ਹਰ ਇੱਕ ਆਪਣੇ ਆਪ ਨੂੰ ਜਿਸ ਸੁਸਾਇਟੀ ਵਿੱਚ ਉਹ ਰਹਿੰਦਾ ਹੋਵੇ, ਉਸ ਦੇ ਅਜੋਕੇ ਸਮੇਂ ਦੇ ਭਵਿੱਖ ਬਾਰੇ ਉਸ ਦਾ ਆਪਣਾ ਇੱਕ ਦ੍ਰਿਸ਼ਟੀਕੋਣ ਹੁੰਦਾ ਹੈ। ਇਹ ਸੋਚਣਾ ਬੜੀ ਅਹਿਮਕਾਨਾ ਗੱਲ ਹੈ ਕਿ ਕਿਸੇ ਸਿਪਾਹੀ ਨੂੰ ਸਰਕਾਰੋਂ ਜੋ ਥੋੜ੍ਹੀ ਬਹੁਤ ਤਨਖ਼ਾਹ ਮਿਲਦੀ ਹੈ, ਉਹੀ ਉਸ ਦੀਆਂ ਜੀਵਨ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਜੁਟਾ ਸਕਦੀ ਹੈ ਅਤੇ ਉਸ ਦੇ ਆਪਣੇ ਪਰਿਵਾਰ ਤੇ ਭਾਈਚਾਰੇ ਪ੍ਰਤੀ ਫਰਜ਼ਾਂ ਤੇ ਅਹਿਸਾਸਾਂ ਦੀ ਸ਼ਤੀ-ਪੂਰਤੀ ਕਰ ਸਕਦੀ ਹੈ।

ਉਪਰੋਕਤ ਤੱਥ ਬਾਰੇ ਕੁੱਝ ਵਿਸਥਾਰ ਜ਼ਰੂਰੀ ਹੈ ਕਿਉਂਕਿ ਇਹ ਇੱਕ ਅਜਿਹਾ ਨੁਕਤਾ ਹੈ ਜਿਸ ਨੂੰ ਆਮ ਕਰਕੇ ਗੌਲਿਆ ਨਹੀਂ ਜਾਂਦਾ। ਫੌਜੀਆਂ ਵਿੱਚ ਜਨ-ਸਾਧਾਰਨ ਦੇ ਜਜ਼ਬਾਤ ਪ੍ਰਤੀ ਬੜਾ ਆਦਰ ਭਾਵ ਹੁੰਦਾ ਹੈ। ਪ੍ਰਧਾਨ ਮਚਾਡੋ ਦੀ ਹਕੂਮਤ ਸਮੇਂ, ਜਿਉਂ ਹੀ ਜਨ-ਸਧਾਰਨ ਵਿਚ ਘਿਰਨਾ ਵਧੀ, ਉਸੇ ਅਨੁਪਾਤ ਨਾਲ ਫੌਜ ਵਿਚ ਪ੍ਰਧਾਨ ਪ੍ਰਤੀ ਵਫ਼ਾਦਾਰੀ ਦੀ ਭਾਵਨਾ ਘਟੀ। ਇਹ ਗੱਲ ਹੋਰ ਵੀ ਸਪੱਸ਼ਟ ਹੋ ਗਈ ਸੀ ਜਦੋਂ ਇਸਤਰੀਆਂ ਦੀ ਇੱਕ ਟੋਲੀ ਨੇ ਕੈਂਪ ਕੋਲੰਬੀਆ ਦੀ ਸਾਰੀ ਫੌਜੀ ਛਾਉਣੀ ਨੂੰ ਪ੍ਰਧਾਨ ਵਿਰੁੱਧ ਭੜਕਾ ਦਿੱਤਾ ਸੀ। ਪਰ ਇੱਕ ਅਜੋਕੀ ਘਟਨਾ ਨਾਲ ਇਹ ਗੱਲ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਜਦੋਂ ਪ੍ਰਧਾਨ ਗਰਾਓ-ਸੇਨ ਮਾਰਟਨ ਦੀ ਸਰਕਾਰ ਜਨ-ਸਾਧਾਰਨ ਵਿੱਚ ਆਪਣੀ ਵੱਧ ਤੋਂ ਵੱਧ ਲੋਕ-ਪ੍ਰਿਯਤਾ ਬਣਾਈ ਰੱਖ ਰਹੀ ਸੀ ਤਾਂ ਫੌਜ ਵਿੱਚੋਂ ਕੱਢੇ ਗਏ ਬੇਈਮਾਨ ਅਫ਼ਸਰ ਅਤੇ ਤਾਕਤ ਦੇ ਭੁੱਖੇ ਸਿਵਲੀਅਨ ਅਫ਼ਸਰਾਂ ਨੇ ਫੌਜ ਅੰਦਰ ਕਈ ਸ਼ੜਯੰਤਰ ਰਚਨ ਦੇ ਯਤਨ ਕੀਤੇ, ਪਰ ਆਮ ਫੌਜੀਆਂ ਵੱਲੋਂ ਉਨ੍ਹਾਂ ਦੀਆਂ ਕਰਤੂਤਾਂ ਨੂੰ ਕੋਈ ਹੁੰਗਾਰਾ ਨਹੀਂ ਸੀ ਮਿਲਿਆ।

10 ਮਾਰਚ ਦਾ ਬਤਿਸਤਾ ਦਾ ਰਾਜ-ਪਲਟਾ ਉਦੋਂ ਹੀ ਵਾਪਰ ਸਕਿਆ ਜਦੋਂ ਸਿਵਲ ਰਾਜ ਪ੍ਰਬੰਧ ਦਾ ਲੋਕਾਂ ਵਿੱਚ ਸਤਿਕਾਰ ਸਭ ਤੋਂ ਹੇਠਲੀ ਪੌੜੀ ਉਤੇ ਪਹੁੰਚ ਗਿਆ ਸੀ। ਬਤਿਸਤਾ ਤੇ ਉਸ ਦੀ ਜੁੰਡਲੀ ਨੇ ਇਸ ਸੂਰਤੇ-ਹਾਲ ਦਾ ਫਾਇਦਾ ਉਠਾਇਆ ਅਤੇ ਹਕੂਮਤ ਉਤੇ ਕਬਜ਼ਾ ਕਰ ਲਿਆ। ਉਸ ਨੇ ਅਲੈਕਸ਼ਨਾਂ ਦੇ ਦਿਨ

ਯਾਨੀ ਜੂਨ ਤੋਂ ਪਿੱਛੋਂ ਅਜਿਹਾ ਕਰਨ ਦੀ ਕਿਉਂ ਨਾ ਸੋਚੀ? ਕੇਵਲ ਇਸ ਲਈ ਕਿ ਜੇ ਵੋਟਾਂ ਪੈਣ ਸਮੇਂ ਫੌਜ ਨੂੰ ਵੋਟਾਂ ਰਾਹੀਂ ਬਹੁਤੇ ਲੋਕਾਂ ਦੀਆਂ ਭਾਵਨਾਵਾਂ ਦਾ ਪਤਾ ਲੱਗ ਗਿਆ ਹੁੰਦਾ ਤਾਂ ਫੌਜ ਨੇ ਬਤਿਸਤਾ ਦਾ ਸਾਥ ਨਾ ਦਿੱਤਾ ਹੁੰਦਾ।

ਨਤੀਜੇ ਦੇ ਤੌਰ 'ਤੇ ਇਹ ਗੱਲ ਇੱਕ ਹੋਰ ਪੱਖੋਂ ਵੀ ਸਪੱਸ਼ਟ ਕੀਤੀ ਜਾ ਸਕਦੀ ਹੈ। ਫੌਜ ਨੇ ਕਦੇ ਵੀ ਕਿਸੇ ਸਰਕਾਰ ਵਿਰੁੱਧ ਬਗਾਵਤ ਨਹੀਂ ਕੀਤੀ, ਜਿਸ ਨਾਲ ਲੋਕਾਂ ਦੀ ਹਮਦਰਦੀ ਜੁੜੀ ਹੋਈ ਹੁੰਦੀ ਹੈ। ਇਹ ਇਤਿਹਾਸਕ ਸਚਾਈਆਂ ਹਨ ਅਤੇ ਜੇ ਬਤਿਸਤਾ ਕਿਊਬਨ ਬਹੁ-ਗਿਣਤੀ ਲੋਕਾਂ ਦੀ ਮਰਜ਼ੀ ਵਿਰੁੱਧ ਹਰ ਹੀਲੇ ਹਕੂਮਤ ਉਤੇ ਕਬਜ਼ਾ ਜਮਾਈ ਰੱਖਣ ਉਤੇ ਤੁਲਿਆ ਹੋਇਆ ਹੈ ਤਾਂ ਉਸ ਦਾ ਅੰਤ ਪ੍ਰਧਾਨ ਗੈਰਾਰਡੋ ਮਚਾਡੋ ਦੇ ਅੰਤ ਤੋਂ ਵੀ ਵੱਧ ਦੁਖਦਾਈ ਹੋਵੇਗਾ।

ਮੈਨੂੰ ਇਹ ਹੱਕ ਹਾਸਲ ਹੈ ਕਿ ਮੈਂ ਦੇਸ਼ ਦੀਆਂ ਹਥਿਆਰਬੰਦ ਫੌਜਾਂ ਬਾਰੇ ਆਪਣੀ ਰਾਏ ਪ੍ਰਗਟ ਕਰ ਸਕਾਂ। ਕਿਉਂਕਿ ਮੈਂ ਉਨ੍ਹਾਂ ਦੇ ਹੱਕਾਂ ਲਈ ਉਦੋਂ ਆਵਾਜ਼ ਉਠਾਈ ਸੀ ਜਦੋਂ ਸਾਰੇ ਚੁੱਪ ਸਨ। ਮੈਂ ਇਹ ਆਵਾਜ਼ ਫੌਜਾਂ ਵਿੱਚ ਕਿਸੇ ਤੋੜ ਫੋੜ ਕਰਨ ਦੇ ਇਰਾਦੇ ਤੋਂ ਨਹੀਂ ਸੀ ਉਠਾਈ ਤੇ ਨਾ ਹੀ ਇਸ ਵਿੱਚ ਮੇਰੇ ਕਿਸੇ ਜ਼ਾਤੀ ਲਾਭ ਦੀ ਅੰਸ਼ ਸੀ। ਉਸ ਸਮੇਂ ਸਾਨੂੰ ਅਜਿਹਾ ਕਰਨ ਦੇ ਸਾਰੇ ਸੰਵਿਧਾਨਕ ਅਧਿਕਾਰ ਪ੍ਰਾਪਤ ਸਨ। ਮੈਂ ਕੇਵਲ ਮਨੁੱਖਵਾਦੀ ਭਾਵਨਾਵਾਂ ਸਦਕਾ ਇੱਕ ਸ਼ਹਿਰੀ ਵਜੋਂ ਆਪਣੀ ਜ਼ਿੰਮੇਵਾਰੀ ਤੋਂ ਹੀ ਪ੍ਰੇਰਿਤ ਹੋਇਆ ਸੀ। ਉਨ੍ਹਾਂ ਦਿਨਾਂ ਵਿੱਚ (Alerta) ਨਾਂਅ ਦਾ ਅਖਬਾਰ ਕੌਮੀ ਰਾਜਨੀਤੀ ਵਿੱਚ ਆਪਣੀ ਪਦਵੀ ਸਦਕਾ ਕੌਮ ਦੀ ਬਹੁ-ਗਿਣਤੀ ਦੁਆਰਾ ਪੜ੍ਹਿਆ ਜਾਂਦਾ ਸੀ। ਇਸ ਅਖ਼ਬਾਰ ਰਾਹੀਂ ਮੈਂ ਫੌਜੀਆਂ ਤੋਂ ਵੱਡੇ ਵੱਡੇ ਸਿਵਲੀਅਨ ਅਫਸਰਾਂ ਤੇ ਫੌਜੀ ਅਫਸਰਾਂ ਦੀਆਂ ਜਾਗੀਰਾਂ ਉਤੇ ਲਈ ਜਾਂਦੀ ਜਬਰੀ ਵਗਾਰ ਵਿਰੁੱਧ ਆਵਾਜ਼ ਉਠਾਈ ਸੀ। ਤਿੰਨ ਮਾਰਚ 1952 ਨੂੰ ਮੇਂ ਫੋਟੋਗ੍ਰਾਫਰਾਂ, ਫਿਲਮਾਂ ਤੇ ਦੂਜੇ ਹੋਰ ਸਬੂਤਾਂ ਸਮੇਤ, ਇਸ ਗੱਲ ਦਾ ਪੂਰਾ ਵਿਉਰਾ ਕਚਹਿਰੀ ਵਿੱਚ ਪੇਸ਼ ਕੀਤਾ ਸੀ। ਅਖ਼ਬਾਰ ਵਿੱਚ ਲਿਖੇ ਲੇਖਾਂ ਵਿੱਚ ਮੈਂ ਫੌਜ ਦੀ ਨਿਗੂਣੀ ਤਨਖਾਹ ਨੂੰ ਵਧਾਏ ਜਾਣ ਦੀ ਗੱਲ ਕੀਤੀ ਸੀ। ਮੈਂ ਇਹ ਜਾਨਣਾਂ ਚਾਹਾਂਗਾ ਕਿ ਉਸ ਸਮੇਂ ਕੀ ਹੋਰ ਕਿਸੇ ਨੇ ਫੌਜੀਆਂ ਨਾਲ ਹੋ ਰਹੀ ਬੇਇਨਸਾਫੀ ਬਾਰੇ ਰੋਸ ਵਜੋਂ ਮੇਰੇ ਵਰਗੀ ਆਵਾਜ਼ ਉਠਾਈ ਸੀ? ਬਤਿਸਤਾ ਤੇ ਉਸਦੀ ਜੁੰਡਲੀ ਨੇ ਤਾਂ ਇਹ ਆਵਾਜ਼ ਨਹੀਂ ਸੀ ਉਠਾਈ। ਉਹ ਤਾਂ ਆਪਣੀਆਂ ਜਾਗੀਰਾਂ ਉਤੇ ਸਰਕਾਰੀ ਸੁਰੱਖਿਆ ਹੇਠ ਹਰ ਤਰ੍ਹਾਂ ਦੀਆਂ ਸੁਖ ਸਹੂਲਤਾਂ ਮਾਣ ਰਹੇ ਸਨ, ਜਦੋਂ ਕਿ ਮੈਨੂੰ ਬਿਨਾਂ ਹਥਿਆਰ ਅਤੇ ਬਾਡੀ ਗਾਰਡ ਦੀ ਰੱਖਿਆ ਤੋਂ ਵਾਂਝਿਆ ਰਹਿੰਦੇ ਹੋਏ ਮਚਾਡੋ ਸਰਕਾਰ ਵੱਲੋਂ ਹਰ ਤਰ੍ਹਾਂ ਦਾ ਖਤਰਾ ਲਾਹਕ ਸੀ। ਉਵੇਂ ਹੀ ਜਿਵੇਂ ਉਦੋਂ ਮੈਂ ਫੌਜੀਆਂ ਦਾ ਪੱਖ ਪੂਰਿਆ ਸੀ, ਹੁਣ ਵੀ ਜਦੋਂ ਕਿ ਹੋਰ ਸਾਰੇ ਇਸ ਸਮੇਂ ਪਹਿਲਾਂ ਵਾਂਗ ਹੀ ਚੁੱਪ ਹਨ, ਮੈਂ ਫੌਜੀਆਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਬਤਿਸਤਾ ਦੇ ਇਸ ਰਾਜ-ਪਲਟੇ ਸਮੇਂ ਉਨ੍ਹਾਂ ਨੇ ਬੁਰੀ ਤਰ੍ਹਾਂ ਧੋਖਾ ਖਾਧਾ ਹੈ। 10 ਮਾਰਚ ਦੀ ਇਸ ਧੋਖਾਧੜੀ ਤੇ ਸ਼ਰਮਿੰਦਗੀ ਵਿੱਚ ਉਨ੍ਹਾਂ ਸੈਂਟੀਆਗੋ. ਡੀ. ਕਿਊਬਾ ਵਿੱਚ (ਮੋਨਕੈਡਾ ਦੇ ਹਮਲੇ ਵੇਲੇ) ਕੀਤੇ ਘ੍ਰਿਣਤ ਤੇ ਇਨਸਾਫ-ਰਹਿਤ ਜ਼ੁਲਮ ਢਾਹ ਕੇ ਹਜ਼ਾਰਾਂ ਗੁਣਾ ਵੱਧ ਸ਼ਰਮਿੰਦਗੀ ਖੱਟੀ ਹੈ। ਉਸ ਸਮੇਂ ਤੋਂ ਲੈ ਕੇ ਅੱਜ ਤੱਕ ਫੌਜ ਦੀ ਵਰਦੀ ਨੂੰ ਖੋਰਾ ਲੱਗਾ ਹੈ। ਜਿਵੇਂ ਪਿੱਛਲੇ ਸਾਲ ਮੈਂ ਲੋਕਾਂ ਨੂੰ ਦੱਸਿਆ ਸੀ ਅਤੇ ਕਚਹਿਰੀ ਵਿੱਚ ਖੁੱਲ੍ਹੇ ਆਮ ਭੰਡਿਆ ਸੀ ਕਿ ਕਿਸ ਤਰ੍ਹਾਂ ਫੌਜ ਦੇ ਸਿਪਾਹੀ, ਗੁਲਾਮਾਂ ਵਾਂਗ ਪ੍ਰਾਈਵੇਟ ਜਾਗੀਰਾਂ

ਉਤੇ ਕੰਮ ਕਰ ਰਹੇ ਹਨ। ਉਵੇਂ ਹੀ ਮੈਂ ਅੱਜ ਉਨ੍ਹਾਂ ਉਤੇ ਇਹ ਇਲਜ਼ਾਮ ਥੋਪਦਾ ਹਾਂ ਕਿ ਉਨ੍ਹਾਂ ਵਿਚੋਂ ਕੁੱਝ ਅਜਿਹੇ ਫੌਜੀ ਹਨ ਜਿਨ੍ਹਾਂ ਨੇ ਕਿਊਬਨ ਜਵਾਨੀ ਨੂੰ ਤਸੀਹੇ ਦਿੱਤੇ ਤੇ ਕੋਹਿਆ ਹੈ ਅਤੇ ਉਨ੍ਹਾਂ ਦੇ ਹੱਥ ਉਨ੍ਹਾਂ ਨੌਜਵਾਨਾਂ ਦੇ ਖ਼ੂਨ ਨਾਲ ਲੱਥ-ਪੱਥ ਹਨ। ਮੈਂ ਇਹ ਵੀ ਕਹਿੰਦਾ ਹਾਂ ਕਿ ਜਦੋਂ ਕੋਈ ਫੌਜ ਗਣਤੰਤਰ ਦੀ ਸੇਵਾ ਕਰਦੀ, ਕੌਮ ਦੀ ਰੱਖਿਆ ਕਰਦੀ, ਲੋਕਾਂ ਦਾ ਮਾਣ ਰੱਖਦੀ ਅਤੇ ਸ਼ਹਿਰੀਆਂ ਦੀ ਸੁਰੱਖਿਆ ਦਾ ਕੰਮ ਕਰਦੀ ਹੈ ਤਾਂ ਇਹ ਬੜਾ ਵਾਜਿਬ ਹੈ ਕਿ ਉਨ੍ਹਾਂ ਨੂੰ ਘੱਟੋ-ਘੱਟ 100 ਡਾਲਰ ਮਹੀਨਾਂ ਤਨਖਾਹ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ। ਪ੍ਰੰਤੂ ਜਦੋਂ ਫੌਜੀ ਲੋਕਾਂ ਨੂੰ ਦਬਾਉਂਦੇ ਅਤੇ ਕਤਲ ਕਰਦੇ ਹਨ, ਕੌਮ ਨੂੰ ਧੋਖਾ ਦਿੰਦੇ ਹਨ ਤੇ ਇੱਕ ਜੁੰਡਲੀ ਦੇ ਹੱਕਾਂ ਦੀ ਰਾਖੀ ਕਰਦੇ ਹਨ ਤਾਂ ਉਹ ਫੌਜ ਗਣਤੰਤਰ ਦੇ ਇੱਕ ਪੈਸੇ ਦੀ ਵੀ ਹੱਕਦਾਰ ਨਹੀਂ ਅਤੇ ਹਵਾਨਾ ਦੇ ਕੈਂਪ ਕੋਲੰਬੀਆ ਦੀ ਫੌਜੀ ਛਾਉਣੀ ਨੂੰ ਇਕ ਸਕੂਲ ਵਿੱਚ ਬਦਲ ਦਿੱਤੇ ਜਾਣਾ ਚਾਹੀਦਾ ਹੈ, ਜਿਥੇ ਫੌਜੀਆਂ ਦੀ ਥਾਂ 10 ਹਜ਼ਾਰ ਯਤੀਮ ਬੱਚਿਆਂ ਦੀ ਰਿਹਾਇਸ਼ ਦਾ ਪ੍ਰਬੰਧ ਹੋਵੇ।

ਇਸ ਸਭ ਕੁੱਝ ਦੇ ਬਾਵਜੂਦ ਮੈਂ ਇਨਸਾਫ ਪਸੰਦੀ ਦੀ ਗੱਲ ਕਹਿੰਦਾ ਹਾਂ ਕਿ ਕੁੱਝ ਕ੍ਰਿਤਘਣ ਤੇ ਦੁਸ਼ਟ ਫੌਜੀਆਂ ਨੂੰ ਛੱਡ ਕੇ ਜਿਨ੍ਹਾਂ ਇਹ ਜ਼ੁਰਮ ਕਰਕੇ ਸ਼ਰਮਿੰਦਗੀ ਖੱਟੀ ਹੈ, ਬਾਕੀ ਸਾਰੇ ਫੌਜੀਆਂ ਨੂੰ ਇਨ੍ਹਾਂ ਦੀ ਕਰਤੂਤ ਲਈ ਜ਼ਿੰਮੇਵਾਰ ਨਹੀਂ ਠਹਿਰਾਉਂਦਾ। ਫਿਰ ਵੀ ਹਰ ਇੱਜ਼ਤਦਾਰ ਫੌਜੀ ਸਿਪਾਹੀ ਜੋ ਆਪਣੇ ਕਿੱਤੇ ਨੂੰ ਪਿਆਰ ਕਰਦਾ ਹੈ, ਉਸ ਦੀ ਵਰਦੀ ਇਹ ਮੰਗ ਕਰਦੀ ਹੈ ਕਿ ਉਹ ਇਸ ਬਦਨਾਮੀ ਦੇ ਧੱਬੇ ਨੂੰ ਧੋਣ ਲਈ ਵਚਨਬੱਧ ਹੋਵੇ, ਜਿਸ ਨਾਲ ਇਨ੍ਹਾਂ ਕ੍ਰਿਤਘਣਾਂ ਨੂੰ ਉਨ੍ਹਾਂ ਦੀ ਦੁਸ਼ਟਤਾ ਲਈ ਸਜ਼ਾ ਦਿੱਤੀ ਜਾ ਸਕੇ, ਨਹੀਂ ਤਾਂ ਫੌਜੀਆਂ ਦੀ ਇਹ ਵਰਦੀ ਉਨ੍ਹਾਂ ਲਈ ਇੱਕ ਮਾਣ ਦੀ ਗੱਲ ਹੋਣ ਦੀ ਥਾਂ, ਬਦਨਾਮੀ ਦਾ ਬਾਇਸ ਬਣੀ ਰਹੇਗੀ।

ਇਹ ਕੁਦਰਤੀ ਸੀ ਕਿ 10 ਮਾਰਚ ਨੂੰ ਕਾਇਮ ਹੋਣ ਵਾਲੀ ਡਿਕਟੇਟਰਸ਼ਿਪ ਲਈ ਫੌਜੀਆਂ ਨੂੰ ਜਾਗੀਰਾਂ ਉਤੇ ਗੁਲਾਮੀ ਕਰਨ ਤੋਂ ਰੋਕੇ ਜਾਣਾ ਜ਼ਰੂਰੀ ਹੋ ਗਿਆ ਸੀ। ਪਰ ਬਤਿਸਤਾ ਨੇ ਉਨ੍ਹਾਂ ਨੂੰ ਉਥੋਂ ਹਟਾ ਕੇ ਆਪਣੀ ਡਿਕਟੇਟਰਸ਼ਿਪ ਦੀ ਹਾਮੀ ਜੁੰਡਲੀ ਅਤੇ ਇਨ੍ਹਾਂ ਦੇ ਸਾਥੀ ਹਰ ਛੋਟੇ ਮੋਟੇ ਰਾਜਸੀ ਆਗੂ ਦੇ ਕੁਲੀਆਂ, ਡਰਾਈਵਰਾਂ, ਦਰਬਾਨਾਂ ਤੇ ਬਾਡੀਗਾਰਡਾਂ ਦੀ ਡਿਊਟੀ ਸੰਭਾਲ ਦਿੱਤੀ ਹੈ। ਇੱਥੋਂ ਤੱਕ ਕਿ ਇਕ ਚੌਥੇ ਜਾਂ ਪੰਜਵੇਂ ਦਰਜ਼ੇ ਦਾ ਅਫਸਰ ਵੀ, ਇੱਕ ਫੌਜੀ ਸਿਪਾਹੀ ਦੀ ਸੇਵਾ ਦਾ ਅਧਿਕਾਰੀ ਬਣ ਬੈਠਾ ਹੈ ਜੋ ਉਸ ਦੀ ਕਾਰ ਨੂੰ ਚਲਾ ਕੇ ਲੈ ਜਾਵੇ ਤੇ ਉਸ ਦੀ ਪਿੱਠ ਨੂੰ ਪਿੱਛੋਂ ਛਿੱਤਰ ਪੈਣ ਤੋਂ ਬਚਾਈ ਰੱਖੇ, ਜਿਸ ਦਾ ਕਿ ਉਹ ਪੂਰੀ ਤਰ੍ਹਾਂ ਅਧਿਕਾਰੀ ਹੈ ਅਤੇ ਜਿਸ ਨੂੰ ਹਰ ਸਮੇਂ ਅਜਿਹੇ ਛਿੱਤਰ ਪੈਣ ਦਾ ਡਰ ਬਣਿਆ ਰਹਿੰਦਾ ਹੈ।

ਜੇ ਸੱਚਮੁੱਚ ਹੀ ਨਵੀਂ ਸਰਕਾਰ ਦਾ ਦੇਸ਼ ਵਿੱਚ ਸੁਧਾਰ ਲਿਆਂਦੇ ਜਾਣ ਦਾ ਕੋਈ ਇਰਾਦਾ ਸੀ ਤਾਂ ਉਸ ਨੇ ਪਿੱਛਲੇ ਦੋ ਪ੍ਰਧਾਨਾਂ ਦੌਰਾਨ ਰਹੇ ਫੌਜ ਦੇ ਪੂਰਨ ਕਾਰ-ਮੁਖਤਿਆਰ ਚੀਫ. ਆਫ. ਸਟਾਫ (Genovevo Perez Damara) ਵਰਗਿਆਂ ਦੀਆਂ ਜਾਗੀਰਾਂ ਤੇ ਬੈਂਕ ਖਾਤਿਆਂ ਦੇ ਮਿਲੀਅਨ ਡਾਲਰ ਜ਼ਬਤ ਕਿਉਂ ਨਹੀਂ ਕੀਤੇ, ਜਿਸ ਨੇ ਫੌਜੀਆਂ ਦਾ ਹਰ ਤਰ੍ਹਾਂ ਦਾ ਸ਼ੋਸ਼ਣ ਕਰਦਿਆਂ, ਉਨ੍ਹਾਂ ਤੋਂ ਗੁਲਾਮਾਂ ਵਾਂਗ ਵਗਾਰ ਲੈਂਦਿਆਂ, ਸਾਰੀ ਫੌਜ ਦੇ ਫੰਡਾਂ ਨੂੰ ਖੁਰਦ ਬੁਰਦ ਕੀਤਾ ਸੀ। ਪਰ ਅਜਿਹਾ ਨਹੀਂ ਹੋਇਆ। ਇਸ ਫੌਜੀ ਕਮਾਂਡਰ ਅਤੇ ਅਜਿਹੇ ਲੋਕਾਂ ਨੂੰ ਅਜੇ ਵੀ ਉਨ੍ਹਾਂ ਦੀ

ਜਾਗੀਰਾਂ ਉਤੇ ਫੌਜੀਆਂ ਰਾਹੀਂ ਸੁਰੱਖਿਆ ਦਿੱਤੀ ਜਾ ਰਹੀ ਹੈ ਕਿਉਂਕਿ 10 ਮਾਰਚ ਦੇ ਰਾਜ-ਪਲਟੇ ਦੇ ਜਰਨੈਲਾਂ ਦੇ ਧੁਰ ਅੰਦਰ ਉਨ੍ਹਾਂ ਦੇ ਪਦ-ਚਿੰਨਾਂ ਉਤੇ ਹੀ ਚੱਲਣ ਦਾ ਇਰਾਦਾ ਹੈ। ਕੀ ਇਹ ਸਰਕਾਰ ਅਜਿਹੇ ਲੋਕਾਂ ਨੂੰ ਸਜ਼ਾ ਦੇ ਕੇ ਕੋਈ ਮਿਸਾਲ ਕਾਇਮ ਕਰ ਸਕਣ ਦਾ ਹੌਸਲਾ ਕਰ ਸਕਦੀ ਹੈ?

10 ਮਾਰਚ ਦਾ ਰਾਜ-ਪਲਟਾ ਫੌਜ ਨਾਲ ਇੱਕ ਵੱਡਾ ਧੋਖਾ ਸੀ। ਜਦੋਂ ਬਤਿਸਤਾ ਅਤੇ ਉਸ ਦੇ ਰਿਸ਼ਵਤੀ ਤੇ ਬਦਨਾਮ ਸਾਥੀ ਆਪਣੀਆਂ ਚੋਣ ਲੜਨ ਦੀਆਂ ਸਕੀਮਾਂ ਵਿੱਚ ਫੇਲ੍ਹ ਹੁੰਦੇ ਦਿਸੇ ਤਾਂ ਉਨ੍ਹਾਂ ਫੌਜ ਦੀ ਬੇਚੈਨੀ ਅਤੇ ਅਸੰਤੁਸ਼ਟਤਾ ਦਾ ਫਾਇਦਾ ਉਠਾਦਿਆਂ ਹੋਇਆਂ, ਉਸ ਨੂੰ ਆਪਣੇ ਤਾਕਤ ਹਥਿਆਉਣ ਦੇ ਸੰਦ ਵਜੋਂ ਵਰਤਿਆ ਅਤੇ ਮੁੜ ਉਨ੍ਹਾਂ ਫੌਜੀਆਂ ਦੀਆਂ ਪਿੱਠਾਂ ਉਤੇ ਸਵਾਰ ਹੋ ਬੈਠੇ। ਮੈਨੂੰ ਪਤਾ ਹੈ ਕਿ ਕਈ ਫੌਜੀ ਰੁੱਸੇ ਹੋਏ ਹਨ ਅਤੇ ਉਹ ਸਰਕਾਰੀ ਵਰਤਾਰੇ ਤੋਂ ਮਾਯੂਸ ਹੋ ਗਏ ਹਨ। ਪਹਿਲਾਂ ਉਨ੍ਹਾਂ ਦੀ ਤਨਖਾਹ ਵਧਾ ਦਿੱਤੀ ਗਈ ਪਰ ਪਿੱਛੋਂ ਕਈ ਪ੍ਰਕਾਰ ਦੀਆਂ ਕਟੌਤੀਆਂ ਰਾਹੀਂ ਇਸ ਨੂੰ ਪਹਿਲਾਂ ਤੋਂ ਵੀ ਘਟਾ ਦਿੱਤਾ ਗਿਆ। ਕਈ ਪੁਰਾਣੇ ਫੌਜੀ ਜੋ ਫੌਜ ਤੋਂ ਅਲੱਗ ਹੋ ਗਏ ਸਨ, ਉਨ੍ਹਾਂ ਮੁੜ ਆਪਣੇ ਅਹੁਦੇ ਸੰਭਾਲ ਲਏ ਅਤੇ ਯੋਗ ਅਫਸਰਾਂ ਦੇ ਅੱਗੇ ਵੱਧਣ ਵਿੱਚ ਰੁਕਾਵਟ ਪਾਈ। ਚੰਗੇ ਫੌਜੀਆਂ ਨੂੰ ਦਰ-ਗੁਜ਼ਰ ਕਰਕੇ ਭਾਈ ਭਤੀਜਾਵਾਦ ਅੱਗੇ ਆ ਰਿਹਾ ਹੈ। ਬਹੁਤ ਸਾਰੇ ਫੌਜੀ ਹੁਣ ਆਪਣੇ ਆਪ ਨੂੰ ਸਵਾਲ ਕਰ ਰਹੇ ਹਨ ਕਿ ਦੇਸ਼ ਦੀ ਫੌਜ ਨੂੰ ਆਪਣੇ ਹੀ ਦੇਸ਼ ਦੇ ਸੰਵਿਧਾਨ ਦੀ ਉਲੰਘਣਾ ਕਰਨ ਦੀ ਐਨੀ ਵੱਡੀ ਇਤਿਹਾਸਕ ਜ਼ਿੰਮੇਵਾਰੀ ਲੈਣ ਦੀ ਕੀ ਲੋੜ ਸੀ, ਜਿਸ ਦੇ ਨਤੀਜੇ ਵਜੋਂ ਇਖਲਾਕ ਤੋਂ ਗਿਰੇ ਹੋਏ, ਲੋਕਾਂ ਵਿੱਚ ਬਦਨਾਮ ਤੇ ਰਿਸ਼ਵਤੀ ਵਿਅਕਤੀਆਂ ਦੇ ਟੋਲੇ ਨੂੰ ਹਕੂਮਤ ਹਥਿਆਉਣ ਵਿੱਚ ਮਦਦ ਮਿਲੀ। ਅਜਿਹੇ ਲੋਕ ਮੁੜ ਕਦੇ ਵੀ ਆਪਣੀ ਰਾਜਸੀ ਸ਼ਾਖ ਬਣਾਉਣ ਦੇ ਯੋਗ ਨਹੀਂ ਸਨ ਹੋ ਸਕਦੇ, ਜੇ ਸੰਗੀਨਾਂ ਦੀ ਛਾਂ ਥੁੱਲ੍ਹੇ ਉਨ੍ਹਾਂ ਨੂੰ ਮੁੜ ਉਨ੍ਹਾਂ ਦੇ ਅਹੁਦਿਆਂ ਉਤੇ ਨਾ ਲਿਆਂਦਾ ਜਾਂਦਾ। ਸੰਗੀਨਾਂ ਵੀ ਉਹ ਜੋ ਉਨ੍ਹਾਂ ਨੇ ਆਪ ਕਦੇ ਆਪਣੇ ਹੱਥਾਂ ਵਿੱਚ ਵੀ ਨਹੀਂ ਫੜੀਆਂ ਸਨ।

ਫੌਜੀਆਂ ਨੂੰ ਸਿਵਲ ਦੇ ਲੋਕਾਂ ਨਾਲੋਂ ਵੱਧ ਜ਼ੁਲਮ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਉਨ੍ਹਾਂ ਉਤੇ ਹਰ ਸਮੇਂ ਨਜ਼ਰ ਰੱਖੀ ਜਾ ਰਹੀ ਹੈ ਅਤੇ ਕਿਸੇ ਇੱਕ ਨੂੰ ਵੀ ਆਪਣੀ ਨੌਕਰੀ ਸੁਰੱਖਿਅਤ ਨਹੀਂ ਜਾਪਦੀ। ਕੋਈ ਬੇ-ਵਜ੍ਹਾ ਸ਼ੱਕ, ਕੋਈ ਗੱਪ, ਕੋਈ ਘੁਣਤਰ ਜਾਂ ਦੋਸ਼ ਆਰੋਪਣ, ਉਨ੍ਹਾਂ ਦੀ ਬਦਲੀ, ਬਰਖਾਸਤਗੀ ਜਾਂ ਬੇਇਜ਼ਤੀ ਦੀ ਕੈਦ ਲਈ ਜ਼ਿੰਮੇਵਾਰ ਹੋ ਸਕਦਾ ਹੈ। ਕੀ ਬਤਿਸਤਾ ਦੇ ਚੀਫ. ਔਫ. ਆਰਮਡ ਫੋਰਸਜ਼ Bern Tabermilla ਨੇ ਇਹ ਹੁਕਮ ਜਾਰੀ ਨਹੀਂ ਕੀਤਾ ਜਿਸ ਵਿੱਚ ਉਨ੍ਹਾਂ ਨੂੰ ਕਿਸੇ ਸਰਕਾਰ ਵਿਰੋਧੀ ਗੱਲ ਕਰਨ ਵਾਲੇ ਨਾਲ ਬੋਲਣ ਤੋਂ ਮਨ੍ਹਾ ਕੀਤਾ ਗਿਆ ਹੈ। ਜਿਸ ਦਾ ਅਰਥ ਹੈ ਕਿ ਉਹ ਦੇਸ਼ ਦੇ 99% ਲੋਕਾਂ ਨਾਲ ਗੱਲ ਨਹੀਂ ਕਰ ਸਕਦੇ। ਇੰਨੀ ਬੇਯਕੀਨੀ ਕਿਉਂ? ਅਜਿਹੀ ਪਾਬੰਦੀ ਤਾਂ ਇਟਲੀ ਦੀ ਮਿਥਿਹਾਸਕ ਕਥਾ ਅਨੁਸਾਰ ਰੋਮ ਦੀਆਂ ਪਵਿੱਤਰ ਕੰਵਾਰੀਆਂ ਪਾਦਰੀ-ਇਸਤਰੀਆਂ ਉਤੇ ਵੀ ਨਹੀਂ ਸੀ ਲਗਾਈ ਗਈ। ਜਿੱਥੋਂ ਤੱਕ ਫੌਜੀ ਸਿਪਾਹੀਆਂ ਲਈ ਬਣਾਏ ਗਏ ਘਰਾਂ ਦਾ ਬਾਰ ਬਾਰ ਢੰਡੋਰਾ ਪਿਟਿਆ ਜਾ ਰਿਹਾ ਹੈ, ਇਹ ਸਾਰੇ ਟਾਪੂ ਵਿੱਚ 300 ਤੋਂ ਵੱਧ ਨਹੀਂ ਹਨ। ਜੋ ਕੁੱਝ ਬੰਦੂਕਾਂ, ਟੈਂਕਾਂ ਅਤੇ ਹੋਰ ਹਥਿਆਰਾਂ ਉਤੇ ਖਰਚ ਕੀਤਾ ਜਾ ਰਿਹਾ ਹੈ, ਐਨੇ ਪੈਸੇ ਨਾਲ ਤਾਂ ਫੌਜ ਦੇ

ਹਰ ਇੱਕ ਸਿਪਾਹੀ ਲਈ ਘਰ ਬਣਾਇਆ ਜਾ ਸਕਦਾ ਸੀ।

ਹੁਣ ਬਤਿਸਤਾ ਨੂੰ ਇਹ ਫਿਕਰ ਨਹੀਂ ਕਿ ਉਹ ਫੌਜ ਦੀ ਭਲਾਈ ਬਾਰੇ ਸੋਚੇ, ਸਗੋਂ ਫੌਜ ਨੂੰ ਇਹ ਚਿੰਤਾ ਹੈ ਕਿ ਉਹ ਬਤਿਸਤਾ ਦੀ ਸੁਰੱਖਿਆ ਦਾ ਫਿਕਰ ਕਰੇ। ਫੌਜ ਦੀ ਲੋਕਾਂ ਨੂੰ ਦਬਾਉਣ, ਜ਼ੁਲਮ ਤੇ ਕਤਲ ਕਰਨ ਦੀ ਸ਼ਕਤੀ ਨੂੰ ਵਧਾਉਣ ਦਾ ਅਰਥ ਇਹ ਨਹੀਂ ਕਿ ਫੌਜੀਆਂ ਦੀ ਭਲਾਈ ਵਿੱਚ ਵਾਧਾ ਹੋ ਰਿਹਾ ਹੈ। ਪਹਿਰੇਦਾਰਾਂ ਦੀਆਂ ਤਿੰਨ ਸ਼ਿਫਟਾਂ ਵਿੱਚ ਤੀਹਰੀ ਡਿਊਟੀ, ਬਾਰਕਾਂ ਅੰਦਰ ਬੰਦੀ ਲੋਕਾਂ ਦੀ ਦੁਸ਼ਮਣੀ ਦੀ ਲਗਾਤਾਰ ਚਿੰਤਾ, ਭਵਿੱਖ ਬਾਰੇ ਬੇਯਕੀਨੀ, ਇਹੀ ਕੁੱਝ ਹੈ ਜੋ ਕਿਸੇ ਸਿਪਾਹੀ ਨੂੰ ਮਿਲਿਆ। ਜਿਸ ਦੇ ਅਰਥ ਹਨ ਕਿ ਸਿਪਾਹੀਆ, ਸਰਕਾਰ ਲਈ ਮਰ ਮੁੱਕ ਜਾਹ, ਉਸ ਉਪਰ ਆਪਣਾ ਲਹੂ ਅਤੇ ਪਸੀਨਾ ਵਹਾ ਦੇ। ਅਸੀਂ ਤੇਰੇ ਬਾਰੇ ਇੱਕ ਭਾਸ਼ਣ ਦੇਵਾਂਗੇ ਅਤੇ ਮਰਨ ਉਪਰੰਤ ਇੱਕ ਇਨਾਮ (ਜਿਸ ਦਾ ਉਸ ਸਮੇਂ ਤੇਰੇ ਲਈ ਕੋਈ ਅਰਥ ਨਹੀਂ ਹੋਵੇਗਾ) ਅਤੇ ਉਸ ਤੋਂ ਪਿੱਛੋਂ ਇਸੇ ਤਰ੍ਹਾਂ ਐਸ਼ੋ-ਇਸ਼ਰਤ ਨਾਲ ਰਹਿੰਦੇ ਹੋਏ ਅਮੀਰ ਹੁੰਦੇ ਜਾਵਾਂਗੇ। ਤੁਸੀਂ ਲੋਕਾਂ ਨੂੰ ਮਾਰੋ, ਉਨ੍ਹਾਂ ਨਾਲ ਮੰਦਾ ਵਰਤਾਓ ਕਰੋ ਅਤੇ ਉਨ੍ਹਾਂ ਨੂੰ ਦਬਾ ਕੇ ਰੱਖੋ। ਜਦੋਂ ਲੋਕ ਤੁਹਾਥੋਂ ਅੱਕ-ਥੱਕ ਜਾਣਗੇ ਅਤੇ ਇਸ ਸਭ ਕਾਸੇ ਦਾ ਖਾਤਮਾ ਨਜ਼ਰ ਆਉਂਦਾ ਹੋਵੇਗਾ ਤਾਂ ਤੁਸੀਂ ਸਾਡੇ ਗੁਨਾਹਾਂ ਦੀ ਕੀਮਤ ਤਾਰੋਗੇ, ਜਦੋਂ ਕਿ ਅਸੀਂ ਦੇਸ਼ੋਂ ਬਾਹਰ ਜਾ ਕੇ ਸ਼ਹਿਜ਼ਾਦਿਆਂ ਵਾਂਗ ਜੀਵਨ ਗੁਜ਼ਾਰਾਂਗੇ ਅਤੇ ਜੇ ਕਦੇ ਅਸੀਂ ਮੁੜ ਆਏ ਤਾਂ ਤੁਸੀਂ ਜਾਂ ਤੁਹਾਡੇ ਬੱਚੇ, ਸਾਡੇ ਮਹਿਲਾਂ ਦੇ ਦਰਵਾਜ਼ੇ ਨਾ ਖਟਖਟਾਇਓ ਕਿਉਂਕਿ ਅਸੀਂ ਲੱਖ-ਪਤੀ ਹੋਵਾਂਗੇ ਅਤੇ ਲੱਖ-ਪਤੀ ਗਰੀਬਾਂ ਦੇ ਜਾਣੂ ਨਹੀਂ ਹੁੰਦੇ। ਸੋ ਸਿਪਾਹੀਓ! ਲੋਕਾਂ ਨੂੰ ਮਾਰੋ, ਦਬਾਓ, ਹਕੂਮਤ ਲਈ ਜਾਨ ਕੁਰਬਾਨ ਕਰ ਦਿਓ, ਆਪਣਾ ਮੁੜ੍ਹਕਾ ਅਤੇ ਖ਼ੂਨ ਉਨ੍ਹਾਂ ਲਈ ਬਹਾ ਦਿਓ।

ਪਰ ਜੇ ਕੁੱਝ ਫੌਜੀਆਂ ਦੀਆਂ ਅੱਖਾਂ ਇਸ ਅਸਲੀਅਤ ਤੋਂ ਮੀਟੀਆਂ ਹੋਣ ਅਤੇ ਉਹ ਲੋਕਾਂ ਨਾਲ ਲੜਨ ਦਾ ਫੈਸਲਾ ਕਰ ਲੈਣ ਤਾਂ ਉਹ ਲੋਕ ਜਿਹੜੇ ਉਨ੍ਹਾਂ ਨੂੰ ਇਸ ਅਤਿਆਚਾਰੀ ਰਾਜ ਤੋਂ ਬਚਾਉਣ ਲਈ ਯਤਨ ਕਰ ਰਹੇ ਹਨ, ਆਖਰਕਾਰ ਜੇਤੂ ਹੋਣਗੇ। ਮਾਣਯੋਗ ਸਰਕਾਰੀ ਵਕੀਲ ਸਾਡੇ ਜੇਤੂ ਹੋਣ ਦੀ ਸੰਭਾਵਨਾ ਬਾਰੇ ਬਹੁਤ ਦਿਲਚਸਪੀ ਵਿਖਾ ਰਿਹਾ ਸੀ। ਇਨ੍ਹਾਂ ਸੰਭਾਵਨਾਵਾਂ ਦਾ ਆਧਾਰ ਤਕਨੀਕੀ, ਫੌਜੀ ਅਤੇ ਸਮਾਜਿਕ ਪ੍ਰਬੰਧ ਉਤੇ ਨਿਰਭਰ ਕਰਦਾ ਹੈ। ਇਹ ਭਰਮ ਪਾਲਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ ਕਿ ਆਧੁਨਿਕ ਹਥਿਆਰ ਅਤਿਆਚਾਰੀ ਹੁਕਮਰਾਨਾਂ ਨੂੰ ਤਖਤੋਂ ਲਾਹ ਸੁੱਟਣ ਤੋਂ ਲੋਕਾਂ ਨੂੰ ਬੇਬੱਸ ਕਰ ਦਿੰਦੇ ਹਨ। ਫੌਜੀ ਪ੍ਰੇਡਾਂ ਅਤੇ ਜੰਗੀ ਹਥਿਆਰਾਂ ਦੀ ਨੁਮਾਇਸ਼ ਇਸ ਭਰਮ ਨੂੰ ਪੱਕੇ ਤੌਰ 'ਤੇ ਲੋਕਾਂ ਦੇ ਮਨਾਂ ਵਿੱਚ ਵਸਾਉਣ ਅਤੇ ਉਨ੍ਹਾਂ ਵਿੱਚ ਇੱਕ ਹੀਣ-ਭਾਵ ਪੈਦਾ ਕਰਨ ਲਈ ਕੀਤੀ ਜਾਂਦੀ ਹੈ ਕਿ ਉਹ ਅਜਿਹੀ ਸ਼ਕਤੀ ਸਾਹਮਣੇ ਨਿਪੁੰਸਕ ਹਨ। ਪ੍ਰੰਤੂ ਕੋਈ ਹਥਿਆਰ ਅਤੇ ਕੋਈ ਅਤਿਆਚਾਰ ਲੋਕਾਂ ਨੂੰ ਨੇਸਤੋ-ਨਾਬੂਦ ਨਹੀਂ ਕਰ ਸਕਦਾ, ਜੇ ਇੱਕ ਵਾਰ ਉਨ੍ਹਾਂ ਨੇ ਆਪਣੇ ਹੱਕ ਵਾਪਸ ਜਿੱਤ ਲੈਣ ਦਾ ਫੈਸਲਾ ਕਰ ਲਿਆ ਹੋਵੇ। ਭੂਤ ਤੇ ਭਵਿੱਖ ਦੋਨੋਂ ਹੀ ਇਸ ਗੱਲ ਦੇ ਗਵਾਹ ਹਨ। ਹੁਣੇ ਹੁਣੇ ਬੁਲੀਵੀਆ ਵਿੱਚ ਬਗ਼ਾਵਤ ਹੋਈ ਹੈ। ਜਿਥੇ ਖਾਣਾਂ ਵਿੱਚ ਕੰਮ ਕਰਦੇ ਕਾਮਿਆਂ ਨੇ ਇੱਕ ਵਿਸਫੋਟਕ ਪਦਾਰਥ ਡਾਈਨਾਮਾਈਟ ਦੀ ਸਹਾਇਤਾ ਨਾਲ ਹੀ ਬਾਕਾਇਦਾ ਫੌਜੀ ਰੈਜਮੈਂਟਾਂ ਦੀਆਂ ਗੋਡੀਆਂ ਲਵਾ ਦਿੱਤੀਆਂ ਸਨ। ਪ੍ਰੰਤੂ, ਖੁਸ਼ ਕਿਸਮਤੀ ਨਾਲ ਸਾਨੂੰ ਕਿਊਬਨਾਂ ਨੂੰ ਅਜਿਹੀਆਂ ਉਦਾਹਰਣਾਂ ਲੱਭਣ ਲਈ ਦੇਸੋਂ ਬਾਹਰ

ਜਾਣ ਦੀ ਲੋੜ ਨਹੀਂ। ਕੋਈ ਵੀ ਉਦਾਹਰਣ ਐਨੀ ਉਤਸ਼ਾਹਜਨਕ ਨਹੀਂ ਹੈ ਜਿੰਨੀ ਸਾਡੇ ਆਪਣੇ ਦੇਸ਼ ਦੀ ਉਦਾਹਰਣ। 1895 ਦੀ ਸਾਡੇ ਆਪਣੇ ਦੇਸ਼ ਦੀ ਉਦਾਹਰਣ। 1895 ਦੀ ਸਾਡੀ ਆਜ਼ਾਦੀ ਦੀ ਲੜਾਈ ਸਮੇਂ ਲਗਭਗ 5 ਲੱਖ ਸਪੇਨੀ ਫੌਜ ਕਿਊਬਾ ਵਿੱਚ ਮੌਜੂਦ ਸੀ, ਉਸ ਤੋਂ ਅੱਜ ਕਿੰਨੀ ਹੀ ਵੱਧ ਹੈ, ਜਿਸ ਉਤੇ ਡਿਕਟੇਟਰ ਬਤਿਸਤਾ ਆਪਣੀ ਟੇਕ ਲਾਈ ਬੈਠਾ ਹੈ ਤਾਕਿ ਉਹ ਉਸ ਵੇਲੇ ਦੀ ਕਿਊਬਨ ਆਬਾਦੀ ਤੋਂ ਪੰਜ ਗੁਣਾ ਵੱਧ ਆਬਾਦੀ ਨੂੰ ਠੱਲ੍ਹ ਪਾਈ ਰੱਖੇ। ਸਪੇਨੀ ਫੌਜ ਕੋਲ ਦੇਸ਼ ਭਗਤਾਂ ਦੇ ਹਥਿਆਰਾਂ ਨਾਲੋਂ ਕਿਤੇ ਵੱਧ ਸ਼ਕਤੀਸ਼ਾਲੀ ਤੇ ਆਧੁਨਿਕ ਹਥਿਆਰ ਸਨ। ਕਈ ਲੜਾਈਆਂ ਵਿੱਚ ਸਪੇਨੀ ਫੌਜੀਆਂ ਕੋਲ ਤੋਪਖਾਨਾ ਵੀ ਸੀ ਅਤੇ ਪੈਦਲ ਫੌਜ ਕੋਲ ਅਜੋਕੀ ਪੈਦਲ ਫੌਜ ਵਰਗੀਆਂ ਕਾਰਬੀਨਾਂ ਸਨ। ਕਿਊਬਨਾਂ ਕੋਲ ਕੇਵਲ ਆਪਣੇ ਦਾਹ ਸਨ, ਕਿਉਂਕਿ ਉਨ੍ਹਾਂ ਦੀਆਂ ਬੰਦੂਕਾਂ ਲਈ ਉਨ੍ਹਾਂ ਦੀਆਂ ਕਾਰਤੂਸਾਂ ਦੀਆਂ ਪੇਟੀਆਂ ਸਦਾ ਖਾਲ੍ਹੀ ਰਹਿੰਦੀਆਂ ਸਨ। ਸਾਡੀ ਆਜ਼ਾਦੀ ਦੀ ਲੜਾਈ ਦੇ ਇਤਿਹਾਸ ਵਿੱਚ ਜੈਨਰਲ Miro Argenter ਜੋ ਕਿਊਬਾ ਦੇ ਬਹਾਦਰ ਕਾਲੇ ਜਰਨੈਲ Antonio Maceo ਦੀਆਂ ਫੌਜਾਂ ਦਾ ਮੁਖੀ ਸੀ, ਦੀ ਇੱਕ ਲਿਖਤ ਸਾਡੇ ਕੋਲ ਹੈ। ਮੈਂ ਉਸ ਨੂੰ ਕਾਗਜ਼ ਦੇ ਇਸ ਛੋਟੇ ਟੁਕੜੇ ਉਪਰ ਲਿਖ ਲਿਆਇਆ ਹਾਂ ਤਾਕਿ ਮੈਨੂੰ ਆਪਣੀ ਯਾਦਦਾਸ਼ਤ ਉਤੇ ਨਿਰਭਰ ਨਾ ਹੋਣਾ ਪਵੇ। ਉਹ ਲਿਖਦਾ ਹੈ ਕਿ, Pedro Delgado ਦੀ ਕਮਾਨ ਹੇਠ ਬਿਨਾਂ ਕਿਸੇ ਫੌਜੀ ਸਿਖਲਾਈ ਲਈ ਆਦਮੀ ਸਨ ਜਿਨ੍ਹਾਂ ਵਿੱਚੋਂ ਕਈਆਂ ਕੋਲ ਕੇਵਲ ਦਾਹ (ਮਸ਼ੈਟੀ) ਹੀ ਸਨ। ਉਹ ਸਾਰੇ ਲੱਗਭਗ ਖਤਮ ਹੀ ਕਰ ਦਿੱਤੇ ਗਏ, ਜਦੋਂ ਉਹ ਹਥਿਆਰਬੰਦ ਸਪੇਨੀ ਫੌਜਾਂ ਉਤੇ ਟੁੱਟ ਪਏ। ਇਸ ਕਥਨ ਵਿੱਚ ਕੋਈ ਝੂਠ ਨਹੀਂ ਕਿ ਹਰ ਪੰਜਾਹ ਆਦਮੀਆਂ ਦੀ ਟੋਲੀ ਵਿੱਚੋਂ 25 ਮਾਰੇ ਗਏ। ਕਈਆਂ ਨੇ ਸਪੇਨੀਆਂ ਨੂੰ ਪਿਸਤੋਲਾਂ ਤੋਂ ਬਿਨਾਂ ਖਾਲ੍ਹੀ ਮੁੱਕੀਆਂ ਹੀ ਮਾਰੀਆਂ, ਉਨ੍ਹਾਂ ਨੇ ਦਾਹਾਂ ਤੋਂ ਬਿਨਾਂ ਇੱਥੋਂ ਤੱਕ ਕਿ ਸਾਧਾਰਨ ਚਾਕੂਆਂ ਤੋਂ ਬਿਨਾਂ ਕੇਵਲ ਖਾਲ੍ਹੀ ਮੁੱਕੀਆਂ ਨਾਲ ਹੀ ਦੁਸ਼ਮਣ ਨੂੰ ਕੁੱਟਣਾ ਚਾਹਿਆ। ਹੋਂਡੋ (Hondo) ਦਰਿਆ ਦੇ ਕਿਨਾਰੇ ਸਰਕੜਿਆਂ ਵਿੱਚ ਭਾਲਦਿਆਂ ਕਿਊਬਨ ਪਾਰਟੀ ਨੂੰ 15 ਆਦਮੀਆਂ ਦੀਆਂ ਲਾਸ਼ਾਂ ਮਿਲੀਆਂ। ਉਨ੍ਹਾਂ ਦੇ ਇਸ ਤਰ੍ਹਾਂ ਇਕੱਠੇ ਹੋਣ ਤੇ ਅਜਿਹੀ ਮੌਤ ਦਾ ਉਸ ਸਮੇਂ ਕੋਈ ਕਾਰਨ ਨਾ ਲੱਭ ਸਕਿਆ। ਉਨ੍ਹਾਂ ਕੋਲ ਕੋਈ ਹਥਿਆਰ ਨਹੀਂ ਸਨ, ਉਨ੍ਹਾਂ ਦੇ ਵਸਤਰ ਵੀ ਠੀਕ ਠਾਕ ਸਨ ਅਤੇ ਉਨ੍ਹਾਂ ਦੇ ਲੱਕਾਂ ਨਾਲ ਟੀਨ ਦੇ ਪਾਣੀ ਪੀਣ ਵਾਲੇ ਕੱਪ ਕੱਸੇ ਹੋਏ ਲਟਕ ਰਹੇ ਸਨ। ਕੁੱਝ ਹੀ ਕਦਮ ਦੂਰ ਜਾ ਕੇ ਇੱਕ ਸਪੇਨੀ ਘੋੜਾ ਮਰਿਆ ਪਿਆ ਦਿੱਸਿਆ, ਜਿਸ ਦੀ ਕਾਠੀ ਸਾਬਤ ਸਬੂਤ ਸੀ। ਅਸੀਂ ਇਸ ਘਟਨਾ ਤੋਂ ਸਾਰੇ ਦੁਖਾਂਤ ਨੂੰ ਭਾਂਪ ਗਏ। ਇਨ੍ਹਾਂ ਆਦਮੀਆਂ ਨੇ ਆਪਣੇ ਬਹਾਦਰ ਜਰਨੈਲ ਲੈਫਟੀਨੈਂਟ ਕਰਨਲ ਪੀਡਰੋ ਡੈਲਗੈਡੋ ਦੇ ਪਿੱਛੇ ਪਿੱਛੇ ਤੁਰਦਿਆਂ ਬਹਾਦਰਾਂ ਵਾਲੀ ਮੌਤ ਸਹੇੜੀ ਸੀ। ਉਨ੍ਹਾਂ ਆਪਣੇ ਖਾਲ੍ਹੀ ਹੱਥਾਂ ਨਾਲ ਸੰਗੀਨਾਂ ਦਾ ਮੁਕਾਬਲਾ ਕੀਤਾ ਸੀ। ਉਨ੍ਹਾਂ ਦੇ ਧਾਵੇ ਦੀ ਗੂੰਜ ਘੋੜੀ ਦੀ ਕਾਠੀ ਦੇ ਲੋਹੇ ਨਾਲ ਟਕਰਾਉਣ ਦੀ ਉਨ੍ਹਾਂ ਦੇ ਟੀਨ ਦੇ ਕੱਪਾਂ ਦੀ ਗੂੰਜ ਸੀ। ਜਰਨੈਲ Maceo ਇਹ ਵੇਖ ਕੇ ਦੰਗ ਰਹਿ ਗਿਆ। ਉਹ ਜਰਨੈਲ ਜਿਸ ਨੇ ਮੌਤ ਨੂੰ ਹਰ ਰੂਪ ਵਿੱਚ ਵੇਖਿਆ ਹੋਇਆ ਸੀ, ਆਪਣੇ ਮੂੰਹ ਵਿੱਚ ਹੀ ਹੌਲੀ ਹੌਲੀ ਉਨ੍ਹਾਂ ਲੋਕਾਂ ਦੀ ਤਾਰੀਫ ਕਰ ਰਿਹਾ ਸੀ। 'ਮੈਂ ਪਹਿਲਾਂ ਕਦੇ ਨਹੀਂ ਸੀ ਵੇਖਿਆ ਕਿ ਬਿਨਾਂ ਕਿਸੇ ਸਿਖਿਆ ਅਤੇ ਬਿਨਾ ਕਿਸੇ ਹਥਿਆਰ ਇਹ ਲੋਕ ਸਪੇਨੀ ਫੌਜਾਂ ਉੱਤੇ

ਕੇਵਲ ਹਥਿਆਰਾਂ ਵਜੋਂ ਟੀਨ ਦੇ ਕੱਪ ਫੜੀ ਧਾਵਾ ਬੋਲ ਰਹੇ ਹੋਣ।' ਲੋਕ ਇਸ ਪ੍ਰਕਾਰ ਲੜਦੇ ਹਨ, ਜਦੋਂ ਉਹ ਆਜ਼ਾਦ ਹੋਣਾ ਲੋੜਦੇ ਹਨ। ਉਹ ਹਵਾਈ ਜਹਾਜ਼ਾਂ ਉਪਰ ਪੱਥਰ ਸੁੱਟਦੇ ਹਨ ਅਤੇ ਟੈਂਕਾਂ ਨੂੰ ਹੱਥੀਂ ਉਲਟਾ ਦਿੰਦੇ ਹਨ।

ਜਿਵੇਂ ਹੀ ਸੈਂਟੀਆਗੋ. ਡੀ. ਕਿਊਬਾ ਉੱਤੇ ਸਾਡਾ ਕਬਜ਼ਾ ਹੋ ਗਿਆ ਹੁੰਦਾ, ਅਸੀਂ ਫੌਰਨ ਹੀ ਲੋਕਾਂ ਨੂੰ ਵੱਡੇ ਯੁੱਧ ਲਈ ਤਿਆਰ ਕੀਤੇ ਜਾਣ ਦਾ ਸੱਦਾ ਦੇ ਦਿੱਤਾ ਹੁੰਦਾ। ਅਸੀਂ Bayamo 'ਤੇ ਇਸ ਲਈ ਧਾਵਾ ਬੋਲਿਆ ਸੀ ਕਿ ਸਾਡੀ ਅੱਗੇ ਵੱਧ ਰਹੀ ਬਾਗ਼ੀ ਟੁਕੜੀ Cauto ਦਰਿਆ ਦੇ ਨਾਲ ਨਾਲ ਜਾ ਲੱਗੇਗੀ। ਕਦੇ ਨਾ ਭੁੱਲਣਾ ਕਿ 15 ਲੱਖ ਦੀ ਆਬਾਦੀ ਦਾ ਇਹ ਸੂਬਾ ਕਿਊਬਾ ਦਾ ਸਭ ਤੋਂ ਵੱਧ ਦੇਸ਼ ਭਗਤ ਤੇ ਡਿਕਟੇਟਰਸ਼ਿਪ ਵਿਰੁੱਧ ਡਟ ਜਾਣ ਵਾਲਾ ਸੂਬਾ ਹੈ। ਇਹੀ ਉਹ ਸੂਬਾ ਹੈ ਜਿਸ ਨੇ 30 ਸਾਲ ਕਿਊਬਾ ਦੀ ਆਜ਼ਾਦੀ ਲਈ ਲੜਾਈ ਵਿਢੀ ਰੱਖੀ ਅਤੇ ਇਸ ਤਰ੍ਹਾਂ ਬਲੀਦਾਨ ਦੇਣ, ਖ਼ੂਨ ਵਹਾਉਣ ਅਤੇ ਬਹਾਦਰੀ ਵਿੱਚ ਇੱਕ ਮਿਸਾਲ ਕਾਇਮ ਕੀਤੀ। Oriente ਦੇ ਸੂਬੇ ਵਿੱਚ ਤੁਸੀਂ ਅੱਜ ਵੀ ਉਸ ਸ਼ਾਨਦਾਰ ਸਮੇਂ ਦੀ ਤਾਜ਼ਾ ਹਵਾ ਵਿੱਚ ਸਾਹ ਲੈ ਸਕਦੇ ਹੋ। ਸੂਰਜ ਨਿਕਲਣ ਤੋਂ ਪਹਿਲਾਂ ਜਦੋਂ ਮੁਰਗਾ ਬਾਂਗ ਦਿੰਦਾ ਹੈ ਤਾਂ ਇਉਂ ਲੱਗਦਾ ਹੈ ਕਿ ਉਹ ਬਾਗ਼ੀਆਂ ਨੂੰ ਜਗਾਉਣ ਲਈ ਬਿਗਲ ਵਜਾ ਰਿਹਾ ਹੋਵੇ ਅਤੇ ਜਦੋਂ ਸਵੇਰ ਦਾ ਸੂਰਜ ਊਬੜ-ਖਾਬੜ ਪਹਾੜੀਆਂ ਉੱਤੇ ਚਮਕਦਾ ਨਿਕਲਦਾ ਹੈ ਤਾਂ ਲਗਦਾ ਹੈ ਕਿ ਸਾਨੂੰ ਇੱਕ ਵਾਰ ਫਿਰ Yara ਅਤੇ Baire ਦੀਆਂ ਆਵਾਜ਼ਾਂ ਸੁਣਾਈ ਦੇਣਗੀਆਂ। ਯਾਰਾ ਅਤੇ ਬੇਅਰ ਉਹ ਸਥਾਨ ਹਨ ਜਿਥੋਂ ਕਰਮਵਾਰ ਪਹਿਲੀ ਕਿਊਬਨ 10 ਸਾਲਾ ਜੰਗੇ-ਆਜ਼ਾਦੀ, 10 ਅਕਤੂਬਰ 1868 ਨੂੰ ਸ਼ੁਰੂ ਹੋਈ ਅਤੇ ਬੇਅਰ ਤੋਂ 24 ਫਰਵਰੀ 1895 ਨੂੰ ਸਪੇਨੀ ਹਕੂਮਤ ਤੋਂ ਟਾਪੂ ਨੂੰ ਆਜ਼ਾਦ ਕਰਾਉਣ ਦੀ ਲੜਾਈ ਦਾ 'ਬੇਅਰ ਦਾ ਨਾਹਰਾ' ਲਾ ਲਾ ਕੇ ਆਗਾਜ਼ ਹੋਇਆ ਸੀ।

ਜਿਵੇਂ ਕਿ ਮੈਂ ਦੱਸਿਆ ਹੈ ਸਾਡੇ ਜਿੱਤ ਜਾਣ ਦਾ ਦੂਜਾ ਕਾਰਨ ਇਹ ਹੋ ਸਕਦਾ ਸੀ ਕਿ ਸਮਾਜਕ ਤੌਰ ਉੱਤੇ ਲੋਕਾਂ ਦੀ ਪ੍ਰੋੜਤਾ ਸਾਨੂੰ ਪ੍ਰਾਪਤ ਸੀ। ਜਦੋਂ ਅਸੀਂ ਲੋਕਾਂ ਦੀ ਗੱਲ ਕਰਦੇ ਹਾਂ ਤਾਂ ਸਾਡਾ ਅਰਥ ਆਰਾਮ ਦਾ ਜੀਵਨ ਬਤੀਤ ਕਰ ਰਹੇ ਉਨ੍ਹਾਂ ਪਿੱਛੇ-ਖਿੱਚੂ ਲੋਕਾਂ ਤੋਂ ਨਹੀਂ ਹੁੰਦਾ ਜੋ ਕਿਸੇ ਵੀ ਅਤੰਕਵਾਦੀ ਹਕੂਮਤ, ਕਿਸੇ ਡਿਕਟੇਟਰਸ਼ਿਪ ਜਾਂ ਕਿਸੇ ਤਾਨਾਸ਼ਾਹੀ ਰਾਜ ਨੂੰ 'ਜੀ ਆਇਆਂ' ਕਹਿੰਦੇ ਅਤੇ ਸਮੇਂ ਦੇ ਹੁਕਮਰਾਨ ਦੇ ਪੈਰਾਂ ਵਿੱਚ ਸਿੱਧੇ ਸਪਾਟ ਲੇਟ ਜਾਂਦੇ ਹਨ ਜਦੋਂ ਤਾਈਂ ਕਿ ਉਹ ਮੱਥਾ ਰਗੜਦੇ ਰਗੜਦੇ ਧਰਤੀ ਵਿੱਚ ਨਹੀਂ ਗੱਡੇ ਜਾਂਦੇ। ਜਦੋਂ ਅਸੀਂ ਜਦੋ-ਜਹਿਦ ਦੀ ਗੱਲ ਕਰਦੇ ਹਾਂ ਤਾਂ ਲੋਕਾਂ ਦਾ ਅਰਥ ਹੁੰਦਾ ਹੈ, ਉਹ ਬੇਅੰਤ ਲੋਕ, ਜਿਨ੍ਹਾਂ ਦਾ ਨਿਸਤਾਰਾ ਕੀਤਾ ਜਾਣਾ ਲੋੜੀਂਦਾ ਹੈ, ਜਿਨ੍ਹਾਂ ਪ੍ਰਤੀ ਹਰ ਹੁਕਮਰਾਨ ਵਾਅਦੇ ਕਰਦਾ ਹੈ ਅਤੇ ਜਿਨ੍ਹਾਂ ਨੂੰ ਹਰ ਕੋਈ ਧੋਖਾ ਦਿੰਦਾ ਹੈ। ਸਾਡਾ ਅਰਥ ਉਨ੍ਹਾਂ ਲੋਕਾਂ ਤੋਂ ਹੈ ਜੋ ਬਿਹਤਰ ਜੀਵਨ, ਜੋ ਇੱਜ਼ਤਦਾਰ ਤੇ ਇਨਸਾਫ ਪਸੰਦ ਦੇਸ਼ ਲੋੜਦੇ ਹਨ, ਜੋ ਪਿਤਾ-ਪਿਤਾਮਾ ਦੇ ਸਮੇਂ ਤੋਂ ਇਨਸਾਫ ਦੀ ਮੰਗ ਕਰਦੇ ਆ ਰਹੇ ਹਨ, ਕਿਉਂਕਿ ਉਨ੍ਹਾਂ ਨਾਲ ਧੁਰੋਂ ਨਸਲ ਦਰ ਨਸਲ ਬੇਇਨਸਾਫੀ ਹੁੰਦੀ ਆਈ ਹੈ। ਉਹ ਜੋ ਆਪਣੇ ਜੀਵਨ ਦੇ ਹਰ ਪੱਖ ਵਿੱਚ ਮਹਾਨ ਤੇ ਬੁੱਧੀਮਤਾ ਪੂਰਨ ਤਬਦੀਲੀਆਂ ਲਿਆਂਦੇ ਜਾਣ ਲਈ ਤਾਂਘਦੇ ਹਨ। ਓਹ ਲੋਕ ਜੋ ਇਨ੍ਹਾਂ ਤਬਦੀਲੀਆਂ ਦੇ ਲਿਆਂਦੇ ਜਾਣ ਲਈ ਆਪਣੇ ਜੀਵਨ ਦੇ ਅੰਤਮ ਸਾਹਾਂ ਨੂੰ ਵੀ ਕੁਰਬਾਨ ਕਰਨ ਲਈ ਤਿਆਰ ਹਨ। ਜਦੋਂ ਉਨ੍ਹਾਂ ਦਾ ਕਿਸੇ ਵਸਤੂ ਜਾਂ

ਕਿਸੇ ਵਿਅਕਤੀ ਵਿੱਚ ਵਿਸ਼ਵਾਸ ਬੱਝਦਾ ਹੈ-ਖਾਸ ਤੌਰ ਉੱਤੇ, ਉਦੋਂ ਜਦੋਂ ਉਨ੍ਹਾਂ ਵਿੱਚ ਆਪ ਕੁੱਝ ਕਰ ਗੁਜ਼ਰਨ ਦਾ ਵਿਸ਼ਵਾਸ ਜਾਗਦਾ ਹੈ। ਆਪਣੇ ਉਦੇਸ਼ ਨੂੰ ਸਪੱਸ਼ਟ ਕਰ ਦੇਣਾ ਸੁਹਿਰਦਤਾ ਤੇ ਈਮਾਨਦਾਰੀ ਦੀ ਪਹਿਲੀ ਪੌੜੀ ਹੈ। ਅਜਿਹਾ ਕਰ ਵਿਖਾਉਣਾ ਜੋ ਪਹਿਲਾਂ ਕਦੇ ਕਿਸੇ ਨਹੀਂ ਕੀਤਾ, ਜਿਸ ਦੇ ਅਰਥ ਹਨ ਕਿ ਆਪਣਾ ਉਦੇਸ਼ ਸਪੱਸ਼ਟ ਰੂਪ ਵਿੱਚ ਬਿਨਾਂ ਕਿਸੇ ਭੈਅ ਦੇ ਕਹਿ ਦੇਣਾ। ਉਹ ਜਾਦੂਗਰ ਵਕਤਾ ਤੇ ਕਿੱਤਾਕਾਰ ਰਾਜਸੀ ਲੀਡਰ ਜੋ ਆਪਣੇ ਭਾਸ਼ਣਾਂ ਰਾਹੀਂ ਹਰ ਪੱਖੋਂ ਠੀਕ ਹੋਣ ਦਾ ਜਾਦੂ ਧੂੜਦੇ ਹਨ ਅਤੇ ਹਰ ਇੱਕ ਨੂੰ ਖੁਸ਼ ਰੱਖਣ ਦਾ ਧਰਵਾਸ ਦੁਆਉਂਦੇ ਹਨ, ਉਹ ਆਵੱਸ਼ ਤੌਰ ਉੱਤੇ ਹਰ ਇੱਕ ਨੂੰ, ਹਰ ਗੱਲ ਬਾਰੇ, ਧੋਖੇ ਵਿਚ ਰੱਖ ਰਹੇ ਹੁੰਦੇ ਹਨ। ਇਨਕਲਾਬੀਆਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਉਦੇਸ਼ ਨੂੰ ਦਲੇਰੀ ਨਾਲ ਲੋਕਾਂ ਸਾਹਮਣੇ ਰੱਖਣ, ਆਪਣੇ ਅਸੂਲਾਂ ਦਾ ਵੇਰਵਾ ਦੇਣ ਅਤੇ ਆਪਣੇ ਇਰਾਦਿਆਂ ਨੂੰ ਸਪਸ਼ਟ ਰੂਪ ਜ਼ਾਹਰ ਕਰਨ ਤਾਕਿ ਕਿਸੇ ਨੂੰ ਵੀ ਧੋਖਾ ਨਾ ਰਹੇ, ਨਾ ਦੋਸਤ ਨੂੰ ਅਤੇ ਨਾ ਹੀ ਦੁਸ਼ਮਣ ਨੂੰ। ਆਪਣੀ ਜਦੋ-ਜਹਿਦ ਵਿੱਚ ਜਿਨ੍ਹਾਂ ਲੋਕਾਂ ਉੱਤੇ ਸਾਡੀਆਂ ਆਸਾਂ ਸਨ ਉਨ੍ਹਾਂ ਦਾ ਜ਼ਿਕਰ ਮੈਂ ਕਰਦਾ ਹਾਂ। 7 ਲੱਖ ਉਹ ਕਿਊਬਨ ਜਿਨ੍ਹਾਂ ਕੋਲ ਕੋਈ ਰੁਜ਼ਗਾਰ ਨਹੀਂ, ਜੋ ਆਪਣੀ ਰੋਜ਼ੀ-ਰੋਟੀ ਈਮਾਨਦਾਰੀ ਨਾਲ ਕਮਾਉਣਾ ਚਾਹੁੰਦੇ ਹਨ ਨਾਂ ਕਿ ਆਪਣੀ ਆਜੀਵਕਾ ਲਈ ਉਨ੍ਹਾਂ ਨੂੰ ਆਪਣੇ ਦੇਸ਼ ਤੋਂ ਬਾਹਰ ਜਾਣਾ ਪਵੇ। ਟੁੱਟੀਆਂ ਹੋਈਆਂ ਝੌਂਪੜੀਆਂ ਵਿੱਚ ਰਹਿ ਰਹੇ ਉਹ 5 ਲੱਖ ਖੇਤ ਮਜ਼ਦੂਰ ਜੋ ਸਾਲ ਵਿੱਚ 4 ਮਹੀਨੇ ਕੰਮ ਕਰਦੇ ਹਨ ਅਤੇ 8 ਮਹੀਨੇ ਭੁੱਖੇ ਮਰਨ ਦਾ ਦੁੱਖ ਆਪਣੇ ਬੱਚਿਆਂ ਨਾਲ ਸਾਂਝਾ ਕਰਦੇ ਹਨ। ਉਨ੍ਹਾਂ ਕੋਲ ਕਾਸ਼ਤ ਕਰਨ ਲਈ ਇੱਕ ਇੰਚ ਵੀ ਜ਼ਮੀਨ ਨਹੀਂ ਅਤੇ ਉਨ੍ਹਾਂ ਦੀ ਦਸ਼ਾ ਕਿਸੇ ਪੱਥਰ ਦਿਲ ਨੂੰ ਹੀ ਹਲੂਣੇ ਬਿਨਾ ਰਹਿ ਸਕਦੀ ਹੈ। 4 ਲੱਖ ਫੈਕਟਰੀ ਕਾਮੇ ਅਤੇ ਬੰਦਰਗਾਹਾਂ ਉੱਤੇ ਕੰਮ ਕਰਨ ਵਾਲੇ ਮਜ਼ਦੂਰ, ਜਿਨ੍ਹਾਂ ਤੋਂ ਉਨ੍ਹਾਂ ਦੇ ਹੱਕ ਖੋਹੇ ਜਾਂਦੇ ਹਨ, ਜਿਨ੍ਹਾਂ ਦੇ ਘਰ ਕਾਲ-ਕੋਠੜੀਆਂ ਹਨ; ਜਿਨ੍ਹਾਂ ਦੀਆਂ ਤਨਖਾਹਾਂ ਮਾਲਕ ਦੇ ਹੱਥੋਂ ਸਿੱਧੀਆਂ ਸੂਦ-ਖੋਰਾਂ ਕੋਲ ਪਹੁੰਚਦੀਆਂ ਹਨ; ਜਿਨ੍ਹਾਂ ਦਾ ਭਵਿੱਖ ਤਨਖਾਹ ਦੀਆਂ ਕਟੌਤੀਆਂ ਤੇ ਬਰਤਰਫੀਆਂ ਉਡੀਕਦਾ ਹੈ; ਜਿਨ੍ਹਾਂ ਦਾ ਜੀਵਨ ਸਦੀਵੀ ਕੰਮ ਹੈ ਅਤੇ ਜਿਨ੍ਹਾਂ ਦੀ ਇੱਕੋ ਆਰਾਮ-ਗਾਹ ਉਨ੍ਹਾਂ ਦੀ ਕਬਰ ਹੋਵੇਗੀ।

ਇੱਕ ਲੱਖ ਛੋਟੇ ਕਿਸਾਨ ਜਿਹੜੇ ਜਿਸ ਜ਼ਮੀਨ ਉੱਤੇ ਕੰਮ ਕਰਦੇ ਹਨ ਉਸ ਜ਼ਮੀਨ ਉੱਤੇ ਹੀ ਮਰ ਜਾਂਦੇ ਹਨ, ਜਿਹੜੀ ਉਨ੍ਹਾਂ ਦੇ ਨਾਂਅ ਨਾ ਕਦੇ ਸੀ ਅਤੇ ਨਾ ਕਦੇ ਹੋਵੇਗੀ। ਉਹ ਇਸ ਜ਼ਮੀਨ ਵੱਲ ਇਉਂ ਦੇਖਦੇ ਹਨ, ਜਿਵੇਂ ਮੂਸਾ ਉਸ ਧਰਤੀ ਵੱਲ ਦੇਖਦਾ ਹੋਇਆ ਉਡੀਕਦਾ ਸੀ ਜਿਸ ਦਾ ਵਾਅਦਾ ਉਸ ਨਾਲ ਪ੍ਰਮਾਤਮਾ ਨੇ ਆਪ ਕੀਤਾ ਸੀ। ਉਹ ਇਸ ਦੀ ਮਾਲਕੀ ਨੂੰ ਉਡੀਕਦੇ ਹੀ ਮਰ ਜਾਂਦੇ ਹਨ। ਉਹ ਜਿਹੜੇ ਜਗੀਰਦਾਰ ਦੇ ਮੁਜ਼ਾਰਿਆਂ ਵਾਂਗ ਉਸ ਦੀ ਕੁੱਝ ਜ਼ਮੀਨ ਨੂੰ ਵਾਹੁਣ ਬੀਜਣ ਬਦਲੇ ਪੈਦਾਵਾਰ ਦਾ ਇੱਕ ਹਿੱਸਾ ਹੀ ਦੇ ਦੇਣ ਲਈ ਮਜ਼ਬੂਰ ਹੁੰਦੇ ਹਨ। ਜਿਨ੍ਹਾਂ ਦਾ ਉਸ ਧਰਤੀ ਨਾਲ ਨਾ ਕਦੇ ਕੋਈ ਪਿਆਰ ਜਾਗਦਾ ਹੈ ਨਾ ਉਹ ਇਸ ਨੂੰ ਸੁਧਾਰ ਸੰਵਾਰ ਸਕਦੇ ਜਾਂ ਉਸ ਉੱਪਰ ਕੋਈ ਨਿੰਬੂ ਦਾ ਬੂਟਾ ਜਾਂ ਸੰਤਰੇ ਦਾ ਪੇੜ ਲਾ ਸਕਦੇ ਹਨ ਕਿਉਂਕਿ ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਕਿ ਕਦੋਂ ਜਾਗੀਰਦਾਰ ਦਾ ਮੁਨਸ਼ੀ ਪੁਲੀਸ ਦੇ ਸਿਪਾਹੀ ਨੂੰ ਨਾਲ ਲੈ ਕੇ, ਉਨ੍ਹਾਂ ਤੋਂ ਉਸ ਜ਼ਮੀਨ ਨੂੰ ਖਾਲੀ ਕਰਵਾਉਣ ਲਈ ਆ ਧਮਕੇਗਾ।

30 ਹਜ਼ਾਰ ਅਧਿਆਪਕ ਤੇ ਪ੍ਰੋਫੈਸਰ ਜੋ ਬੜੀ ਤਨਦੇਹੀ ਨਾਲ ਆਪਣੇ ਕੰਮ ਪ੍ਰਤੀ ਸਮਰਪਿਤ ਹਨ ਅਤੇ ਜਿਨ੍ਹਾਂ ਦੀ ਆਉਣ ਵਾਲੀਆਂ ਨਸਲਾਂ ਦੀ ਕਿਸਮਤ ਸੰਵਾਰਨ ਲਈ ਐਨੀ ਲੋੜ ਹੈ, ਉਨ੍ਹਾਂ ਦੀਆਂ ਤਨਖਾਹਾਂ ਵੀ ਥੋੜ੍ਹੀਆਂ ਹਨ ਅਤੇ ਉਨ੍ਹਾਂ ਨਾਲ ਚੰਗਾ ਵਿਵਹਾਰ ਵੀ ਨਹੀਂ ਕੀਤਾ ਜਾਂਦਾ। 20 ਹਜ਼ਾਰ ਛੋਟੇ ਦੁਕਾਨਦਾਰ, ਕਰਜ਼ਿਆਂ ਵਿੱਚ ਜਕੜੇ ਹੋਏ, ਸੰਕਟ-ਗ੍ਰਸੇ ਤੇ ਲਾਲ-ਫੀਤਾਸ਼ਾਹੀ ਤੇ ਰਿਸ਼ਵਤ ਤੋਂ ਤੰਗ ਆਏ ਹੋਏ। 10 ਹਜ਼ਾਰ ਕਿੱਤਾਕਾਰ, ਇੰਜੀਨੀਅਰ, ਵਕੀਲ, ਦੰਦਾਂ ਦੇ ਡਾਕਟਰ, ਕੈਮਿਸਟ, ਅਖਬਾਰ ਵੰਡਣ ਤੇ ਵੇਚਣ ਵਾਲੇ, ਪੇਂਟਰ ਤੇ ਬੁੱਤ-ਘਾੜੇ ਸਕੂਲਾਂ ਵਿੱਚੋਂ ਆਪਣੀਆਂ ਡਿਗਰੀਆਂ ਲੈ ਕੇ ਨਿਕਲਦੇ ਹਨ। ਕੰਮ ਕਰਨ ਦੀਆਂ ਇੱਛਾਵਾਂ ਤੇ ਉਮੀਦਾਂ ਨਾਲ ਭਰੇ ਹੋਏ ਪਰ ਉਨ੍ਹਾਂ ਲਈ ਨੌਕਰੀਆਂ ਦੇ ਦਰਵਾਜ਼ੇ ਬੰਦ ਹਨ ਅਤੇ ਉਨ੍ਹਾਂ ਦੀਆਂ ਬੇਨਤੀਆਂ ਤੇ ਉਜਰ-ਦਾਰੀਆਂ ਬੇਕਾਰ ਜਾਂਦੀਆਂ ਹਨ।

ਇਹ ਉਹ ਲੋਕ ਹਨ ਜੋ ਆਪਣੀ ਬਦ-ਕਿਸਮਤੀ ਤੋਂ ਜਾਣੂ ਹਨ ਅਤੇ ਜੋ ਚੰਗਾ ਸਮਾਜ ਸਿਰਜਣ ਲਈ ਆਪਣੀ ਜਾਨ ਤੱਕ ਲੜਾ ਦੇਣ ਦਾ ਹੌਂਸਲਾ ਰੱਖਦੇ ਹਨ। ਇਹ ਉਹ ਲੋਕ ਹਨ ਜਿਨ੍ਹਾਂ ਦੇ ਜੀਵਨ ਦੀਆਂ ਰਾਹਾਂ ਝੂਠੇ ਵਾਅਦਿਆਂ ਤੇ ਧੋਖਿਆਂ ਦੀਆਂ ਇੱਟਾਂ ਦੀਆਂ ਚਿਣੀਆਂ ਹੋਈਆਂ ਹਨ। ਉਨ੍ਹਾਂ ਨੂੰ ਅਸੀਂ ਇਹ ਨਹੀਂ ਕਹਿ ਰਹੇ ਕਿ ਅੰਤ ਵਿੱਚ ਅਸੀਂ ਤੁਹਾਨੂੰ ਉਹ ਸਭ ਕੁੱਝ ਜੁਟਾ ਦੇਵਾਂਗੇ ਜੋ ਤੁਹਾਨੂੰ ਲੋੜੀਂਦਾ ਹੋਵੇ, ਸਗੋਂ ਇਹ ਕਿ ਇਹ ਸਭ ਕੁਝ ਤੁਹਾਡੇ ਸਾਹਮਣੇ ਹੈ, ਆਪਣੇ ਪੂਰੇ ਤਾਣ ਨਾਲ ਇਸ ਲਈ ਸੰਘਰਸ਼ ਕਰੋ ਤਾਕਿ ਤੁਹਾਨੂੰ ਆਜ਼ਾਦੀ ਤੇ ਖੁਸ਼ਹਾਲੀ ਪ੍ਰਾਪਤ ਹੋ ਸਕੇ। ਮੋਨਕੈਡਾ ਦੀ ਇਸ ਸਾਰੀ ਸਕੀਮ ਦਾ ਕਿੱਸਾ-ਕੋਤਾਅ ਇਹ ਕਿ ਜੇ ਮੋਨਕੈਡਾ ਦੀਆਂ ਫੌਜੀ ਬਾਰਕਾਂ ਉੱਤੇ ਸਾਡਾ ਕਬਜ਼ਾ ਹੋ ਗਿਆ ਹੁੰਦਾ ਤਾਂ ਰੇਡੀਓ ਉੱਤੇ ਕੌਮ ਦੇ ਨਾਂਅ ਇਹ ਪੰਜ ਕਾਨੂੰਨ ਲਾਗੂ ਕੀਤੇ ਜਾਣ ਦਾ ਐਲਾਨ ਕਰ ਦਿੱਤਾ ਗਿਆ ਹੁੰਦਾ।

ਪਹਿਲਾ ਇਨਕਲਾਬੀ ਕਾਨੂੰਨ ਇਹ ਹੁੰਦਾ, ਜਿਸ ਰਾਹੀਂ ਸਰਕਾਰ ਦੀ ਸ਼ਕਤੀ ਮੁੜ ਲੋਕਾਂ ਨੂੰ ਸੌਂਪ ਦਿੱਤੀ ਜਾਂਦੀ ਅਤੇ 1940 ਦੇ ਸੰਵਿਧਾਨ ਨੂੰ ਹੀ ਦੇਸ਼ ਦਾ ਅਮਲੀ ਕਾਨੂੰਨ ਘੋਸ਼ਿਤ ਕਰ ਦਿੱਤਾ ਜਾਂਦਾ, ਜਦੋਂ ਤੱਕ ਕਿ ਲੋਕ ਇਸ ਵਿੱਚ ਕਿਸੇ ਤਬਦੀਲੀ ਲਿਆਂਦੇ ਜਾਣ ਦਾ ਫੈਸਲਾ ਕਰਨ ਲਈ ਆਪ ਤਿਆਰ ਨਾ ਹੁੰਦੇ। ਇਸ ਸੰਵਿਧਾਨਕ ਕਾਨੂੰਨ ਨੂੰ ਲਾਗੂ ਕਰਨ ਤੇ ਜਿਨ੍ਹਾਂ ਨੇ ਇਸ ਦੀ ਅਵਹੇਲਣਾ ਕੀਤੀ ਹੈ, ਉਨ੍ਹਾਂ ਨੂੰ ਸਜ਼ਾ ਦੇਣ ਲਈ-ਕਿਉਂਕਿ ਅਲੈਕਸ਼ਨ ਕਰਵਾਉਣ ਲਈ ਅਜੇ ਕੋਈ ਅਜਿਹੀ ਸੰਸਥਾ ਨਹੀਂ ਹੈ-ਇਨਕਲਾਬੀ ਲਹਿਰ ਹੀ ਇਸ ਸਰਬ-ਸਮਰੱਥ ਹਕੂਮਤ ਤੇ ਸਰਕਾਰੀ ਸ਼ਕਤੀ ਦਾ ਇੱਕੋ-ਇੱਕ ਸਰੋਤ ਹੁੰਦੀ। ਇਹ ਸੰਵਿਧਾਨ ਰਾਹੀਂ ਪ੍ਰਾਪਤ ਸਾਰੇ ਅਧਿਕਾਰ ਆਪਣੇ ਹੱਥਾਂ ਵਿੱਚ ਲੈਂਦੀ ਹੋਈ ਕੇਵਲ ਇਸ ਵਿੱਚ ਕਿਸੇ ਅਦਲਾ-ਬਦਲੀ ਕਰਨ ਦੇ ਹੱਕ ਤੋਂ ਵਾਂਝੀ ਹੁੰਦੀ। ਦੂਜੇ ਸ਼ਬਦਾਂ ਵਿੱਚ ਇਸ ਨੇ ਕਾਨੂੰਨ ਘੜਨ, ਉਨ੍ਹਾਂ ਨੂੰ ਲਾਗੂ ਕਰਨ ਅਤੇ ਇਨਸਾਫ ਕਰਨ ਦਾ ਸਾਰਾ ਕੰਮ ਆਪਣੇ ਹੱਥਾਂ ਵਿੱਚ ਲੈ ਲਿਆ ਹੁੰਦਾ।

ਸਾਡੀ ਇਹ ਪਹੁੰਚ ਕਿਸੇ ਦੰਭ, ਪਾਖੰਡ ਤੋਂ ਰਹਿਤ ਬਿਲਕੁਲ ਸਪੱਸ਼ਟ ਤੇ ਪਾਰਦਰਸ਼ਕ ਹੁੰਦੀ। ਬਾਗੀ ਲੋਕਾਂ ਰਾਹੀਂ ਬਣਾਈ ਗਈ ਹਕੂਮਤ ਕੋਲ ਹਰ ਪ੍ਰਕਾਰ ਦੀ ਸ਼ਕਤੀ ਹੁੰਦੀ। ਜਿਸ ਰਾਹੀਂ ਉਹ ਲੋਕਾਂ ਦੀ ਮਨ-ਚਾਹੀ ਪ੍ਰਕਾਰ ਦੀ ਇਨਸਾਫ ਆਧਾਰਤ ਸਰਕਾਰ ਚਲਾਉਂਦੇ। ਉਸ ਸਮੇਂ ਅਦਾਲਤੀ ਸ਼ਕਤੀ ਜੋ 10 ਮਾਰਚ ਤੋਂ ਸੰਵਿਧਾਨ ਦੇ ਵਿਰੁੱਧ ਹੋ ਖੜੋਤੀ ਹੈ ਅਤੇ ਸੰਵਿਧਾਨ ਦੇ ਘੇਰੇ ਤੋਂ ਬਾਹਰ ਵਿਚਰਦੀ ਹੈ, ਇਸ ਦਾ

ਅੰਤ ਕਰ ਦਿੱਤਾ ਜਾਂਦਾ। ਫਿਰ ਅਸੀਂ ਇਨ੍ਹਾਂ ਤਿੰਨਾਂ ਸ਼ਕਤੀਆਂ ਦੇ ਸੁਧਾਰ ਵੱਲ ਮੁੜੇ ਹੁੰਦੇ ਅਤੇ ਇਨ੍ਹਾਂ ਦੇ ਦੇਸ਼ ਦੇ ਗਣਤੰਤਰ ਰਾਹੀਂ ਪ੍ਰਾਪਤ ਸਾਰੇ ਅਧਿਕਾਰ ਮੁੜ ਬਹਾਲ ਕਰ ਦਿੱਤੇ ਹੁੰਦੇ। ਪਹਿਲਾਂ ਇਹ ਸਾਰਾ ਪ੍ਰਬੰਧ ਕੀਤੇ ਬਿਨਾਂ, ਨਿਆਏ ਪਾਲਕਾਵਾਂ ਦੇ ਹੱਥਾਂ ਵਿੱਚ ਕਿਸੇ ਸ਼ਕਤੀ ਦੇ ਦਿੱਤੇ ਜਾਣ ਦੀ ਗੱਲ ਮਹਿਜ਼ ਇੱਕ ਧੋਖਾ ਹੁੰਦੀ।

ਦੂਜੇ ਕਾਨੂੰਨ ਦੁਆਰਾ ਸਾਰੇ ਖੇਤੀ ਕਰਨ ਵਾਲਿਆਂ ਨੂੰ, ਭਾੜੇ ਉੱਤੇ ਜ਼ਮੀਨ ਵਾਹੁਣ ਵਾਲਿਆਂ ਨੂੰ, ਫਸਲ ਦੇ ਬਟਵਾਰੇ ਉੱਤੇ ਖੇਤੀ ਕਰਨ ਵਾਲਿਆਂ ਨੂੰ, ਇੱਥੋਂ ਤੱਕ ਕਿ ਸੜਕਾਂ ਉੱਤੇ ਬੈਠਣ ਵਾਲਿਆਂ ਨੂੰ ਜ਼ਮੀਨ ਦੇ ਦਿੱਤੀ ਹੁੰਦੀ। ਜੋ ਉਨ੍ਹਾਂ ਦੁਆਰਾ ਅੱਗੇ ਵੇਚੀ ਨਹੀਂ ਸੀ ਜਾ ਸਕਦੀ ਅਤੇ ਉਸ ਜ਼ਮੀਨ ਦੇ ਪਹਿਲੇ ਮਾਲਕਾਂ ਨੂੰ ਉਨ੍ਹਾਂ ਦੀ ਜ਼ਮੀਨ ਦੇ 10 ਸਾਲ ਤੱਕ ਪ੍ਰਾਪਤ ਹੋਣ ਵਾਲੇ ਮਾਲੀਏ ਲਈ ਸਰਕਾਰ ਵੱਲੋਂ ਹਾਨੀ-ਪੂਰਤੀ ਕਰ ਦਿੱਤੀ ਜਾਂਦੀ।

ਤੀਜੇ ਇਨਕਲਾਬੀ ਕਾਨੂੰਨ ਨੇ ਵੱਡੇ ਕਾਰਖਾਨਿਆਂ, ਵਿਉਪਾਰੀ ਕੰਪਨੀਆਂ ਅਤੇ ਖਾਣਾਂ ਵਿੱਚੋਂ ਧਾਤਾਂ ਕੱਢਣ ਦੇ ਕਿੱਤਿਆਂ ਤੇ ਗੰਨਾ-ਮਿੱਲਾਂ ਵਿੱਚ ਕੰਮ ਕਰਦੇ ਕਾਮਿਆਂ ਤੇ ਮੁਲਾਜ਼ਮਾਂ ਨੂੰ 30 ਪ੍ਰਤੀਸ਼ਤ ਮੁਨਾਫੇ ਦਾ ਹੱਕ ਦੇ ਦਿੱਤਾ ਹੁੰਦਾ। ਖੇਤੀ ਨਾਲ ਸੰਬੰਧਿਤ ਕਿੱਤਿਆਂ ਨੂੰ ਅਜੇ ਕਿਸੇ ਕਾਨੂੰਨ ਤੋਂ ਛੋਟ ਦੇ ਦਿੱਤੀ ਗਈ ਹੁੰਦੀ ਕਿਉਂਕਿ ਪਿੱਛੋਂ ਜਾ ਕੇ ਜ਼ਮੀਨੀ ਸੁਧਾਰਾਂ ਸੰਬੰਧੀ ਕਾਨੂੰਨਾਂ ਵਿੱਚ ਉਨ੍ਹਾਂ ਦਾ ਪੂਰਾ ਵੇਰਵਾ ਦੇ ਦਿੱਤਾ ਗਿਆ ਹੁੰਦਾ।

ਚੌਥੇ ਇਨਕਲਾਬੀ ਕਾਨੂੰਨ ਨੇ ਗੰਨਾ ਬੀਜਣ ਵਾਲੇ ਸਾਰੇ ਕਿਸਾਨਾਂ ਨੂੰ ਕੁੱਲ ਚੀਨੀ ਦੀ ਉਤਪਤੀ ਦੇ 55% ਹਿੱਸੇ ਦਾ ਹੱਕ ਦੇ ਦਿੱਤਾ ਹੁੰਦਾ ਅਤੇ ਉਨ੍ਹਾਂ ਗੰਨਾ ਕਾਸ਼ਤਕਾਰਾਂ ਨੂੰ ਜਿਹੜੇ ਤਿੰਨ ਜਾਂ ਵੱਧ ਸਾਲਾਂ ਤੋਂ ਇਸ ਕਿੱਤੇ ਵਿੱਚ ਹੁੰਦੇ, 28 ਮਿਲੀਅਨ ਡਾਲਰ ਤੱਕ ਦਾ ਕੋਟਾ ਅਲਾਟ ਕਰ ਦਿੱਤਾ ਜਾਂਦਾ।

ਪੰਜਵੇਂ ਇਨਕਲਾਬੀ ਕਾਨੂੰਨ ਦੁਆਰਾ ਉਨ੍ਹਾਂ ਸਾਰੇ ਲੋਕਾਂ ਦੀ ਜ਼ਮੀਨੀ ਤੇ ਦੂਜੀ ਸੰਪਤੀ ਜੋ ਪਿਛਲੀਆਂ ਹਕੂਮਤਾਂ ਸਮੇਂ ਗੈਰ-ਕਾਨੂੰਨੀ ਤਰੀਕੇ ਨਾਲ ਹਥਿਆਈ ਹੋਈ ਸਿੱਧ ਹੁੰਦੀ, ਨੂੰ ਜ਼ਬਤ ਕਰ ਲਿਆ ਜਾਂਦਾ। ਇਸੇ ਤਰ੍ਹਾਂ ਬੇਈਮਾਨੀ ਨਾਲ ਵਿਰਾਸਤ ਵਿੱਚ ਮਿਲੀ ਜਾਂ ਵਸੀਅਤ ਰੂਪ ਪ੍ਰਾਪਤ ਹੋਈ, ਚੱਲ ਜਾਂ ਅਚੱਲ ਜਾਇਦਾਦ, ਵੀ ਜ਼ਬਤ ਕਰ ਲਈ ਜਾਂਦੀ। ਇਸ ਕਾਨੂੰਨ ਨੂੰ ਲਾਗੂ ਕਰਨ ਲਈ ਸਪੈਸ਼ਲ ਅਦਾਲਤਾਂ ਨੂੰ ਪੂਰਨ ਅਖਤਿਆਰ ਦਿੱਤੇ ਜਾਂਦੇ, ਜੋ ਇਸ ਦੇਸ਼ ਵਿੱਚ ਕਾਰੋਬਾਰ ਕਰ ਰਹੀਆਂ ਸਾਰੀਆਂ ਕਾਰਪੋਰੇਸ਼ਨਾਂ ਦੇ ਸਾਰੇ ਰਿਕਾਰਡ ਚੈੱਕ ਕਰ ਸਕਦੀਆਂ ਤਾਕਿ ਲੁਕੇ ਛੁਪੇ ਚੋਰੀ ਦੇ ਫੰਡਾਂ ਦਾ ਪਤਾ ਲਾਇਆ ਜਾ ਸਕੇ। ਬਾਹਰਲੀਆਂ ਸਰਕਾਰਾਂ ਨੂੰ ਅਜਿਹੇ ਕਾਰੋਬਾਰੀ ਆਦਮੀਆਂ ਨੂੰ ਵਾਪਸ ਬੁਲਾਉਣ ਲਈ ਕਿਹਾ ਜਾਂਦਾ ਅਤੇ ਕਿਊਬਨ ਲੋਕਾਂ ਨੂੰ ਉਨ੍ਹਾਂ ਦੇ ਵਾਜਬ ਤੌਰ 'ਤੇ ਬਣਦੇ ਹੱਕਾਂ ਦਾ ਮਾਲਕ ਬਣਾਇਆ ਜਾਂਦਾ। ਇਸ ਤਰ੍ਹਾਂ ਪ੍ਰਾਪਤ ਹੋਈ ਅੱਧੀ ਜਾਇਦਾਦ ਜਾਂ ਸੰਪਤੀ ਕਾਮਿਆਂ ਦੇ ਰਿਟਾਇਰਮੈਂਟ ਫੰਡ ਵਿੱਚ ਜਮ੍ਹਾਂ ਕੀਤੀ ਜਾਂਦੀ ਅਤੇ ਬਾਕੀ ਦੀ ਅੱਧੀ ਹਸਪਤਾਲਾਂ, ਯਤੀਮ-ਖਾਨਿਆਂ ਅਤੇ ਹੋਰ ਖਰੈਤੀ ਸੰਸਥਾਵਾਂ ਵਿੱਚ ਵੰਡ ਦਿੱਤੀ ਜਾਂਦੀ।

ਇਨ੍ਹਾਂ ਕਾਨੂੰਨਾਂ ਤੋਂ ਇਲਾਵਾ ਇਹ ਐਲਾਨ ਕਰ ਦਿੱਤਾ ਜਾਂਦਾ ਕਿ ਲਾਤੀਨੀ ਅਮਰੀਕਨ ਦੇਸ਼ਾਂ ਸੰਬੰਧੀ ਕਿਊਬਨ ਪਾਲਸੀ ਸਭ ਨਾਲ ਇੱਕ ਮੁੱਠ ਹੋ ਕੇ ਤੁਰਨ ਦੀ ਹੋਵੇਗੀ ਜੋ ਪਰਜਾਤੰਤਰਿਕ ਢੰਗ ਨਾਲ ਆਪਣੀਆਂ ਸਰਕਾਰਾਂ ਚਲਾ ਰਹੇ ਹੋਣਗੇ। ਸਾਡੇ

ਭਾਈਚਾਰੇ ਦੇ ਜਿਨ੍ਹਾਂ ਦੇਸ਼ਾਂ ਦੇ ਲੋਕਾਂ ਨੂੰ ਉਨ੍ਹਾਂ ਦੇਸ਼ਾਂ ਦੇ ਤਾਨਾਸ਼ਾਹਾਂ ਹੱਥੋਂ ਰਾਜਸੀ ਤੌਰ 'ਤੇ ਤਸੀਹੇ ਦਿੱਤੇ ਜਾਂਦੇ ਰਹੇ ਹੋਣਗੇ ਉਨ੍ਹਾਂ ਨੂੰ ਹੋਜ਼-ਮਾਰਟੀ ਦੀ ਇਸ ਧਰਤੀ ਉੱਤੇ ਸ਼ਰਨ ਮਿਲੇਗੀ ਅਤੇ ਉਨ੍ਹਾਂ ਨਾਲ ਸਾਡੀ ਖਾਣ-ਪੀਣ ਦੀ ਅਤੇ ਭਾਈਚਾਰਕ ਸਾਂਝ ਹੋਵੇਗੀ। ਉਨ੍ਹਾਂ ਨੂੰ ਅਜੋਕੇ ਤਸੀਹਿਆਂ, ਭੁੱਖ ਤੇ ਗ਼ਦਾਰੀ ਦਾ ਸਾਹਮਣਾ ਨਹੀਂ ਕਰਨਾ ਪਵੇਗਾ। ਕਿਊਬਾ ਆਜ਼ਾਦੀ ਦੀਆਂ ਲਹਿਰਾਂ ਦਾ ਮੋਢੀ ਹੋਵੇਗਾ ਨਾਂ ਕਿ ਤਾਨਾਸ਼ਾਹੀ ਹਕੂਮਤੀ ਕੜੀਆਂ ਦਾ ਇੱਕ ਕੁੰਡਾ। ਇਨਕਲਾਬ ਦੇ ਸਿਰੇ ਨਾਲ ਘੋਖਣ ਪਰਖਣ ਤੋਂ ਵੀ ਪਹਿਲਾਂ ਉਪਰਲੇ ਕਾਨੂੰਨ ਤਾਂ ਫੌਰਨ ਹੀ ਲਾਗੂ ਕਰ ਦਿੱਤੇ ਗਏ ਹੁੰਦੇ।

ਇਨ੍ਹਾਂ ਪਿੱਛੋਂ ਹੋਰ ਬੁਨਿਆਦੀ ਕਾਰਵਾਈਆਂ ਤੋਂ ਪਿੱਛੋਂ ਕਾਨੂੰਨਾਂ ਦੀ ਨਵੀਂ ਲੜੀ ਸ਼ੁਰੂ ਕੀਤੀ ਜਾਂਦੀ ਜਿਵੇਂ ਕਿ ਜ਼ਮੀਨੀ ਸੁਧਾਰ, ਟੈਲੀਫੋਨ ਕੰਪਨੀਆਂ ਤੇ ਜਨ-ਸੇਵਾ ਟਰੱਸਟਾਂ ਦਾ ਕੌਮੀਕਰਨ, ਲੋਕਾਂ ਤੋਂ ਵਾਧੂ ਤੇ ਨਜਾਇਜ਼ ਵਸੂਲ ਕੀਤੇ ਗਏ ਰੇਟਾਂ ਦੇ ਪੈਸੇ ਦਾ ਵਾਪਸ ਕਰਨਾ ਅਤੇ ਪਿਛਲੇ ਸਾਰੇ ਸਮੇਂ ਦੇ ਬੇਈਮਾਨੀ ਨਾਲ ਚੁਰਾਏ ਟੈਕਸਾਂ ਦੀ ਰਕਮ, ਮੁੜ ਖਜ਼ਾਨੇ ਵਿੱਚ ਜਮ੍ਹਾਂ ਕਰਵਾਈ ਜਾਂਦੀ।

ਇਨ੍ਹਾਂ ਸਾਰੇ ਕਾਨੂੰਨਾਂ ਦਾ ਆਧਾਰ ਸਾਡੇ ਸੰਵਿਧਾਨ ਦੀਆਂ ਦੋ ਜ਼ਰੂਰੀ ਧਾਰਨਾਵਾਂ ਦੀ ਪਾਲਣਾ ਅਨੁਸਾਰ ਹੁੰਦਾ। ਉਨ੍ਹਾਂ ਵਿੱਚੋਂ ਇੱਕ ਕਾਨੂੰਨ ਜਗੀਰੂ ਜਾਇਦਾਦ ਨੂੰ ਗੈਰ-ਕਾਨੂੰਨੀ ਕਰਾਰ ਦਿੰਦਾ ਅਤੇ ਨਿਸ਼ਚਿਤ ਕਰਦਾ ਕਿ ਕੋਈ ਵਿਅਕਤੀ ਜਾਂ ਸੰਸਥਾ ਵੱਖਰੀ-ਵੱਖਰੀ ਪ੍ਰਕਾਰ ਦੇ ਖੇਤੀ ਦੇ ਕਿੱਤੇ ਲਈ ਵੱਧ ਤੋਂ ਵੱਧ ਕਿੰਨੀ ਜ਼ਮੀਨ ਰੱਖ ਸਕਦੀ ਹੈ। ਅਜਿਹੀ ਕਾਰਵਾਈ ਕਿਊਬਨ ਲੋਕਾਂ ਨੂੰ ਬਹੁਤ ਸਾਰੀ ਜ਼ਮੀਨ ਮੁੜ ਦਿੱਤੇ ਜਾਣ ਵਿੱਚ ਸਹਾਇਕ ਹੁੰਦੀ। ਇੱਕ ਹੋਰ ਕਾਨੂੰਨ ਅਨੁਸਾਰ ਸਰਕਾਰ ਆਪਣੇ ਸਾਰੇ ਸਾਧਨਾਂ ਦੀ ਵਰਤੋਂ ਕਰਦੀ ਹੋਈ ਬੇਕਾਰ ਲੋਕਾਂ ਨੂੰ ਨੌਕਰੀਆਂ ਜੁਟਾਉਣ ਦਾ ਪ੍ਰਬੰਧ ਕਰਦੀ ਅਤੇ ਹੱਥੀਂ ਕੰਮ ਕਰਨ ਵਾਲੇ ਜਾਂ ਦਿਮਾਗੀ ਕੰਮ ਕਰਨ ਵਾਲੇ ਹਰ ਕਾਮੇ ਨੂੰ ਵਧੀਆ ਆਜੀਵਕਾ ਜੁਟਾਉਣ ਦਾ ਪ੍ਰਬੰਧ ਕਰਦੀ।

ਇਨ੍ਹਾਂ ਵਿੱਚੋਂ ਕੋਈ ਵੀ ਕਾਨੂੰਨੀ ਧਾਰਾ ਗੈਰ-ਸੰਵਿਧਾਨਕ ਨਹੀਂ ਕਹੀ ਜਾ ਸਕਦੀ। ਪਹਿਲਾਂ, ਲੋਕਾਂ ਦੀ ਚੁਣੀ ਸਰਕਾਰ ਲਈ ਇਨ੍ਹਾਂ ਕਾਨੂੰਨਾਂ ਦਾ ਸਤਿਕਾਰ ਕਰਨਾ ਜ਼ਰੂਰੀ ਹੁੰਦਾ, ਨਾ ਸਿਰਫ਼ ਇਸ ਲਈ ਕਿ ਅਜਿਹਾ ਉਨ੍ਹਾਂ ਲਈ ਕੌਮ ਪ੍ਰਤੀ ਇਖਲਾਕੀ ਫਰਜ਼ ਦੀ ਪੂਰਤੀ ਵਜੋਂ ਜ਼ਰੂਰੀ ਹੈ ਸਗੋਂ ਇਸ ਲਈ ਵੀ ਕਿ ਦੁਨੀਆਂ ਦੀ ਕੋਈ ਤਾਕਤ ਵੀ ਲੋਕਾਂ ਦੀਆਂ ਨਸਲਾਂ ਬੱਧੀ ਪਾਲੀਆਂ ਗਈਆਂ ਇਛਾਵਾਂ ਤੋਂ ਉਨ੍ਹਾਂ ਨੂੰ ਵਾਂਝਿਆਂ ਨਹੀਂ ਰੱਖ ਸਕਦੀ।

ਭੂਮੀ ਦੀ ਸਮੱਸਿਆ, ਕਾਰਖਾਨੇਦਾਰੀ ਦੀ ਸਮੱਸਿਆ, ਘਰ ਜੁਟਾਉਣ ਦੀ ਸਮੱਸਿਆ, ਬੇਕਾਰੀ ਦੀ ਸਮੱਸਿਆ, ਵਿਦਿਆ ਦੀ ਸਮੱਸਿਆ ਅਤੇ ਸਿਹਤ ਦੀ ਸਮੱਸਿਆ। ਇਹ ਹਨ 6 ਸਮੱਸਿਆਵਾਂ ਜਿਨ੍ਹਾਂ ਨੂੰ ਹੱਲ ਕਰਨ ਲਈ ਅਸੀਂ ਫੌਰੀ ਕਦਮ ਉਠਾਉਂਦੇ। ਇਨ੍ਹਾਂ ਦੇ ਨਾਲ ਹੀ ਲੋਕਾਂ ਨੂੰ ਉਨ੍ਹਾਂ ਦੀ ਸਮਾਜਿਕ ਆਜ਼ਾਦੀ ਅਤੇ ਰਾਜਸੀ ਗਣਤੰਤਰ ਨੂੰ ਬਹਾਲ ਕਰ ਦਿੱਤਾ ਜਾਂਦਾ। ਜਿਸ ਕਿਸੇ ਨੂੰ ਦੇਸ਼ ਦੀ ਹਿਰਦੇਵੇਧਕ ਤੇ ਦੁਖ-ਭਰੀ ਸਥਿਤੀ ਅਤੇ ਅਪਮਾਨਜਨਕ ਰਾਜਸੀ ਆਤੰਕ ਦਾ ਗਿਆਨ ਨਹੀਂ, ਉਸਨੂੰ ਸ਼ਾਇਦ ਇਹ ਪ੍ਰੋਗਰਾਮ ਹਵਾਈ ਜਾਂ ਕਾਲਪਨਿਕ ਜਾਪਣ। ਕਿਊਬਾ ਵਿੱਚ ਵੀਹਾਂ ਵਿੱਚੋਂ ਸਤਾਰਾਂ ਕਿਸਾਨ, ਜ਼ਮੀਨ ਭਾੜੇ ਉੱਤੇ ਲੈ ਕੇ ਵਾਹੁੰਦੇ ਹਨ ਅਤੇ ਉਹ ਜ਼ਮੀਨ ਜਿਸ ਉੱਤੇ ਉਹ ਕਾਸ਼ਤ ਕਰਦੇ ਹਨ, ਉਸ ਤੋਂ ਉਨ੍ਹਾਂ ਨੂੰ ਬੇਦਖਲ ਕੀਤੇ ਜਾਣ ਦਾ ਡਰ ਹਰ ਸਮੇਂ

ਬਣਿਆ ਰਹਿੰਦਾ ਹੈ। ਸਾਰੇ ਟਾਪੂ ਦੀ ਅੱਧੀ ਤੋਂ ਵੱਧ ਜ਼ਮੀਨ, ਵਿਦੇਸ਼ੀ ਲੋਕਾਂ ਦੇ ਹੱਥਾਂ ਵਿੱਚ ਹੈ। ਦੇਸ਼ ਦੇ ਸਭ ਤੋਂ ਵੱਡੇ ਸੂਬੇ ਓਰੀਐਂਟ ਵਿੱਚ 'ਯੂਨਾਈਟਡ ਫਰੂਟ ਕੰਪਨੀ' ਅਤੇ 'ਵੈਸਟ ਇੰਡੀਅਨ ਕੰਪਨੀ', ਜੋ ਦੋਵੇਂ ਹੀ ਅਮਰੀਕਨ ਕੰਪਨੀਆਂ ਹਨ, ਦੀ ਭੂਮੀ ਟਾਪੂ ਦੇ ਉੱਤਰੀ ਤੱਟ ਤੋਂ ਲੈ ਕੇ ਦੱਖਣੀ ਤੱਟ ਤੱਕ ਜਾ ਮਿਲਦੀ ਹੈ, ਪਰ ਦੋ ਲੱਖ ਕਿਸਾਨ ਪਰਿਵਾਰਾਂ ਕੋਲ ਕਾਸ਼ਤ ਕਰਨ ਲਈ ਇੱਕ ਏਕੜ ਭੂਮੀ ਵੀ ਨਹੀਂ, ਜਿੱਥੋਂ ਉਹ ਆਪਣੇ ਭੁੱਖੇ ਮਰਦੇ ਬੱਚਿਆਂ ਲਈ ਭੋਜਨ ਜੁਟਾ ਸਕਣ। ਦੂਜੇ ਪਾਸੇ ਲਗਭਗ 10 ਮਿਲੀਅਨ ਏਕੜ ਖੇਤੀ ਯੋਗ ਜ਼ਮੀਨ ਜੋ ਸ਼ਕਤੀਸ਼ਾਲੀ ਲੋਕਾਂ ਦੇ ਹੱਥਾਂ ਵਿੱਚ ਹੈ, ਵਿਹਲੀ ਪਈ ਹੈ।

ਕਿਊਬਾ ਹੈ ਤਾਂ ਆਖਰਕਾਰ ਇੱਕ ਖੇਤੀਬਾੜੀ ਦਾ ਦੇਸ਼ ਹੀ, ਜਿਸ ਦੀ ਆਬਾਦੀ ਬਹੁਤਾ ਕਰਕੇ ਸ਼ਹਿਰੀ ਹੈ। ਸ਼ਹਿਰਾਂ ਦੇ ਲੋਕ ਇਨ੍ਹਾਂ ਪੇਂਡੂ ਇਲਾਕਿਆਂ ਉੱਤੇ ਨਿਰਭਰ ਕਰਦੇ ਹਨ। ਸ਼ਹਿਰੀ ਹੀ ਮੁਖਰੂਪ ਵਿੱਚ ਸਾਡੀ ਆਜ਼ਾਦੀ ਲਈ ਲੜੇ ਹਨ। ਸਾਡੇ ਦੇਸ਼ ਦੀ ਮਹਾਨਤਾ ਤੇ ਖੁਸ਼ਹਾਲੀ ਇਸ ਗੱਲ ਉੱਤੇ ਨਿਰਭਰ ਕਰਦੀਆਂ ਹਨ ਕਿ ਇਸ ਦੀ ਸਿਹਤਮੰਦ ਤੇ ਨਰੋਈ ਆਬਾਦੀ ਜੋ ਜ਼ਮੀਨ ਨੂੰ ਪਿਆਰ ਕਰਦੀ ਹੈ, ਇਸ ਨੂੰ ਠੀਕ ਢੰਗ ਨਾਲ ਵਾਹੁਣ-ਬੀਜਣ ਲੱਗੇ, ਜਿਸਨੂੰ ਸਰਕਾਰ ਦੀ ਰਹਿਨੁਮਾਈ ਤੇ ਸੁਰੱਖਿਆ ਪ੍ਰਾਪਤ ਹੋਵੇ। ਅਜਿਹਾ ਸਾਰਾ ਕੁੱਝ ਧਿਆਨ ਵਿੱਚ ਰੱਖਦਿਆਂ ਦੇਸ਼ ਦੀ ਅਜੋਕੀ ਸਥਿਤੀ ਨੂੰ ਕਿਵੇਂ ਸਹਿਣ ਕੀਤਾ ਜਾ ਸਕਦਾ ਹੈ?

ਕੁੱਝ ਇੱਕ ਭੋਜਨ ਦੀਆਂ ਵਸਤੂਆਂ, ਲਕੜੀ ਅਤੇ ਕੱਪੜੇ ਦੀ ਕਾਰਖਾਨੇਦਾਰੀ ਨੂੰ ਛੱਡਕੇ, ਕਿਊਬਾ ਬਹੁਤ ਕਰਕੇ ਕੱਚੇ ਮਾਲ ਦਾ ਹੀ ਉਤਪਾਦਕ ਹੈ। ਅਸੀਂ ਚੀਨੀ ਬਾਹਰ ਭੇਜ ਕੇ ਕੈਂਡੀਆਂ ਬਾਹਰੋਂ ਮੰਗਵਾਉਂਦੇ ਹਾਂ। ਚਮੜਾ ਬਾਹਰ ਭੇਜ ਕੇ ਜੁੱਤੀਆਂ, ਲੋਹਾ ਬਾਹਰ ਭੇਜਕੇ ਹਲ਼। ਹਰ ਕਿਸੇ ਨੂੰ ਪਤਾ ਹੈ ਕਿ ਦੇਸ਼ ਦਾ ਉਦਯੋਗੀਕਰਨ ਕੀਤਾ ਜਾਣਾ ਜ਼ਰੂਰੀ ਹੈ ਤਾਕਿ ਅਸੀਂ ਸਟੀਲ, ਕਾਗਜ਼ ਤੇ ਰਸਾਇਣਕ ਵਸਤੂਆਂ ਦੇ ਕਾਰਖਾਨੇ ਲਗਾ ਸਕੀਏ। ਅਸੀਂ ਆਪਣੇ ਪਸ਼ੂਆਂ ਤੇ ਅਨਾਜ ਤੋਂ ਬਣਾਈਆਂ ਜਾਣ ਵਾਲੀਆਂ ਵਸਤੂਆਂ ਵਿੱਚ ਸੁਧਾਰ ਲਿਆ ਸਕੀਏ। ਸਾਡੇ ਖਾਣ-ਪਦਾਰਥਾਂ ਨੂੰ ਠੀਕ ਰੱਖਣ ਤੇ ਬਚਾਉਣ ਲਈ ਕਾਰਖਾਨੇਦਾਰੀ ਦੀ ਲੋੜ ਹੈ ਤਾਕਿ ਅਸੀਂ ਯੂਰਪੀ ਦੇਸ਼ਾਂ ਦੇ ਪਨੀਰ, ਜੰਮੇ ਹੋਏ ਦੁੱਧ, ਸ਼ਰਾਬ ਅਤੇ ਤੇਲ ਤੇ ਅਮਰੀਕਨਾਂ ਦੇ ਟੀਨ ਦੇ ਡੱਬਿਆਂ ਵਿੱਚ ਬੰਦ ਖਾਣ ਦੀਆਂ ਵਸਤੂਆਂ ਦੀ ਬਿਕਰੀ ਦੇ ਘਾਤਕ ਮੁਕਾਬਲੇ ਤੋਂ ਬਚ ਸਕੀਏ। ਸਾਨੂੰ ਵਿਓਪਾਰਕ ਸਮੁੰਦਰੀ ਬੇੜੇ ਦੀ ਲੋੜ ਹੈ ਅਤੇ ਸਾਡਾ ਟੂਰਿਜ਼ਮ ਦਾ ਮਹਿਕਮਾ ਵੀ ਆਮਦਨੀ ਦਾ ਇੱਕ ਵੱਡਾ ਸਾਧਨ ਹੋ ਸਕਦਾ ਹੈ। ਪਰ ਸਰਮਾਏਦਾਰਾਂ ਦਾ ਵਿਚਾਰ ਹੈ ਕਿ ਕਾਮੇ ਪਹਿਲਾਂ ਵਰਗੇ 'ਬੈਲ ਦੇ ਜੂਲੇ' ਵਿੱਚ ਜੁੱਤੇ ਰਹਿਣ। ਸਰਕਾਰ ਕਾਰਖਾਨੇਦਾਰੀ ਬਾਰੇ ਆਪਣੀ ਮੁੱਠੀ ਭੀਚੀ ਬੈਠੀ ਹੈ ਅਤੇ ਦੇਸ਼ ਇਸ ਲਈ ਯੁਗਾਂ ਯੁਗਾਂ ਤੱਕ ਉਡੀਕਦਾ ਰਹੇਗਾ।

ਕਾਮਿਆਂ ਲਈ ਘਰ ਜੁਟਾਉਣ ਦੀ ਸਮੱਸਿਆ ਹੋਰ ਵੀ ਖਰਾਬ ਅਤੇ ਗੰਭੀਰ ਹੈ। ਕਿਊਬਾ ਵਿੱਚ 2 ਲੱਖ ਝੌਂਪੜੀਆਂ ਅਤੇ ਟੱਪਰੀਆਂ ਹਨ। ਦੇਸ਼ ਵਿੱਚ 4 ਲੱਖ ਪਰਿਵਾਰ ਬਾਰਕਾਂ ਅਤੇ ਤੰਗ ਮਕਾਨਾਂ ਵਿੱਚ ਰਹਿੰਦੇ ਹਨ ਜਿਨ੍ਹਾਂ ਨੂੰ ਨਿਰੋਗਤਾ ਦੀਆਂ ਬੁਨਿਆਦੀ ਸਹੂਲਤਾਂ ਵੀ ਪ੍ਰਾਪਤ ਨਹੀਂ ਹਨ। 22 ਲੱਖ ਸ਼ਹਿਰੀ ਆਬਾਦੀ ਕਿਰਾਏ ਉੱਤੇ ਰਹਿ ਰਹੀ ਹੈ, ਜਿਸ ਉੱਤੇ ਉਨ੍ਹਾਂ ਦੀ ਆਮਦਨ ਦੇ ਤੀਜੇ ਹਿੱਸੇ ਤੋਂ ਲੈ ਕੇ ਪੰਜਵੇਂ ਹਿੱਸੇ ਤੱਕ ਖਰਚ ਹੋ ਜਾਂਦਾ ਹੈ ਅਤੇ 28 ਲੱਖ ਸ਼ਹਿਰੀ ਤੇ ਨੀਮ-ਸ਼ਹਿਰੀ ਆਬਾਦੀ ਨੂੰ ਬਿਜਲੀ ਦੀ

ਸਹੂਲਤ ਵੀ ਪ੍ਰਾਪਤ ਨਹੀਂ। ਜੇ ਸਰਕਾਰ ਕਿਰਾਏ ਘਟਾਉਣ ਦਾ ਸੁਝਾ ਦਿੰਦੀ ਹੈ ਤਾਂ ਮਕਾਨਾਂ ਦੇ ਮਾਲਕ ਹੋਰ ਉਸਾਰੀ ਬੰਦ ਕਰ ਦੇਣ ਦੀ ਧਮਕੀ ਦਿੰਦੇ ਹਨ। ਜੇ ਸਰਕਾਰ ਦਖਲ ਨਹੀਂ ਦਿੰਦੀ ਤਾਂ ਉਸਾਰੀ ਓਨਾ ਚਿਰ ਜਾਰੀ ਰਹਿੰਦੀ ਹੈ ਜਿੰਨਾ ਚਿਰ ਮਾਲਕਾਂ ਨੂੰ ਬਹੁਤੇ ਕਿਰਾਏ ਮਿਲਦੇ ਰਹਿੰਦੇ ਹਨ। ਨਹੀਂ ਤਾਂ ਉਹ ਇੱਕ ਇੱਟ ਵੀ ਲਾਉਣ ਲਈ ਤਿਆਰ ਨਹੀਂ ਹੁੰਦੇ, ਭਾਵੇਂ ਬਾਕੀ ਦੀ ਸਾਰੀ ਆਬਾਦੀ ਨੂੰ ਕੁਦਰਤ ਦੇ ਰਹਿਮ ਉੱਤੇ ਬਿਨਾਂ ਛੱਤ ਤੋਂ ਹੀ ਕਿਉਂ ਨਾ ਰਹਿਣਾ ਪਵੇ। ਬਿਜਲੀ ਪਾਣੀ ਦੀਆਂ ਸਹੂਲਤਾਂ ਉੱਤੇ ਵੀ ਇਜਾਰਾਦਾਰੀ ਹੈ। ਇਹ ਪਾਣੀ ਦੀਆਂ ਪਾਈਪਾਂ ਤੇ ਬਿਜਲੀ ਦੀਆਂ ਲਾਈਨਾਂ ਉਥੋਂ ਤੱਕ ਹੀ ਵਧਾਉਣ ਲਈ ਰਾਜ਼ੀ ਹੁੰਦੇ ਹਨ, ਜਿੱਥੋਂ ਤੱਕ ਇਨ੍ਹਾਂ ਨੂੰ ਮੁਨਾਫਿਆਂ ਦੀ ਪ੍ਰਾਪਤੀ ਦੀ ਆਸ ਹੁੰਦੀ ਹੈ। ਉਸ ਤੋਂ ਅੱਗੇ ਇਹ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕਰਦੇ ਕਿ ਲੋਕਾਂ ਨੂੰ ਪਾਣੀ ਜਾਂ ਬਿਜਲੀ ਤੋਂ ਵਾਂਝਿਆ ਰੱਖਿਆ ਜਾ ਰਿਹਾ ਹੈ। ਸਰਕਾਰ ਕੱਛਾਂ ਵਿੱਚ ਹੱਥ ਦੇਈ ਬੈਠੀ ਹੈ ਅਤੇ ਲੋਕਾਂ ਕੋਲ ਨਾ ਘਰ ਹਨ, ਨਾ ਪਾਣੀ ਅਤੇ ਬਿਜਲੀ ਦਾ ਠੀਕ ਪ੍ਰਬੰਧ।

ਸਾਡਾ ਵਿਦਿਆ ਦਾ ਪ੍ਰਬੰਧਕੀ ਢਾਂਚਾ ਸਾਡੀ ਹੋਰ ਸਾਰੀ ਕੌਮੀ ਸਥਿਤੀ ਨਾਲ ਮੇਲ ਖਾਂਦਾ ਹੈ। ਜਿੱਥੇ ਕਿਸਾਨ ਆਪਣੀ ਜ਼ਮੀਨ ਦਾ ਹੀ ਮਾਲਕ ਨਹੀਂ, ਉੱਥੇ ਖੇਤੀ-ਬਾੜੀ ਬਾਰੇ ਸਿਖਲਾਈ ਦੇ ਸਕੂਲਾਂ ਦੀ ਕੀ ਲੋੜ ਹੈ? ਜਿੱਥੇ ਕਾਰਖਾਨੇਦਾਰੀ ਹੀ ਨਹੀਂ, ਓਥੇ ਤਕਨੀਕੀ ਅਤੇ ਕਾਰਖਾਨੇਦਾਰੀ ਸੰਬੰਧੀ ਸਿਖਲਾਈ ਲਈ ਸਕੂਲ ਕਿਸ ਲਈ ਲੋੜੀਂਦੇ ਹਨ? ਹਰ ਗੱਲ ਇਸੇ ਬੇਹੂਦਾ ਦਲੀਲ ਦੀ ਧਾਰਨੀ ਹੈ ਕਿ ਜੇ ਇੱਕ ਨਹੀਂ ਤਾਂ ਦੂਜੀ ਦੀ ਕੀ ਲੋੜ ਹੈ? ਕਿਸੇ ਵੀ ਛੋਟੇ ਤੋਂ ਛੋਟੇ ਯੂਰਪੀ ਦੇਸ਼ ਵਿੱਚ 200 ਤੋਂ ਵੱਧ ਤਕਨੀਕੀ ਤੇ ਉਦਯੋਗ ਸੰਬੰਧੀ ਸਕੂਲ ਹਨ, ਪਰ ਕਿਊਬਾ ਵਿੱਚ ਕੇਵਲ ਛੇ ਅਤੇ ਜਿਹੜੇ ਬੱਚੇ ਇੱਥੋਂ ਡਿਗਰੀਆਂ ਲੈਂਦੇ ਹਨ, ਉਨ੍ਹਾਂ ਲਈ ਆਪਣੀ ਇਸ ਸਿੱਖਿਆ ਨੂੰ ਵਰਤਣ ਦੇ ਕੋਈ ਅਵਸਰ ਪ੍ਰਾਪਤ ਨਹੀਂ ਹਨ। ਛੋਟੇ ਪੇਂਡੂ ਸਕੂਲਾਂ ਵਿੱਚ ਸਕੂਲੀ ਉਮਰ ਦੇ ਕੇਵਲ ਅੱਧੇ ਬੱਚੇ ਹੀ ਜਾਂਦੇ ਹਨ, ਉਹ ਵੀ ਪੈਰੋਂ ਸਿਰੋਂ ਨੰਗੇ ਅਤੇ ਖਾਧ-ਖੁਰਾਕ ਵੱਲੋਂ ਥੁੜੋਂ ਦੇ ਮਾਰੇ ਅਤੇ ਕਈ ਬਾਰ ਪੜ੍ਹਾਈ ਲਈ ਲੋੜੀਂਦੀ ਸਮਗਰੀ ਅਧਿਆਪਕ ਨੂੰ ਆਪਣੀ ਤਨਖਾਹ ਵਿੱਚੋਂ ਖਰੀਦਣੀ ਪੈਂਦੀ ਹੈ। ਕੀ ਕਿਸੇ ਕੌਮ ਨੂੰ ਮਹਾਨ ਬਣਾਉਣ ਦਾ ਇਹੀ ਤਰੀਕਾ ਹੈ?

ਕਈ ਲੋਕਾਂ ਨੂੰ ਅਜਿਹੀਆਂ ਮੁਸੀਬਤਾਂ ਤੋਂ ਕੇਵਲ ਮੌਤ ਹੀ ਛੁਟਕਾਰਾ ਦੁਆ ਸਕਦੀ ਹੈ। ਅਜਿਹਾ ਹੋ ਸਕਣ ਵਿੱਚ ਸਾਡੀ ਅਜੋਕੀ ਸਰਕਾਰ ਅਲਬੱਤਾ ਬਹੁਤ ਸਹਾਈ ਹੁੰਦੀ ਹੈ। ਦਸਾਂ ਵਿਚੋਂ ਨੌਂ ਪੇਂਡੂ ਬੱਚੇ, ਨੰਗੇ ਪੈਰਾਂ ਰਾਹੀਂ ਧਰਤੀ ਤੋਂ ਆਂਦਰਾਂ ਵਿੱਚ ਘੁਸੇ ਕੀਟਾਣੂਆਂ ਸਦਕਾ ਮੌਤ ਦਾ ਸ਼ਿਕਾਰ ਹੁੰਦੇ ਹਨ। ਸਮਾਜ ਦੇ ਮਨ ਵਿੱਚ ਕਿਸੇ ਬੱਚੇ ਦੇ ਕਤਲ ਕੀਤੇ ਜਾਣ ਜਾਂ ਅਗਵਾ ਕੀਤੇ ਜਾਣ ਉੱਤੇ ਬੜੀ ਸਹਾਨਭੂਤੀ ਜਾਗਦੀ ਹੈ ਪਰ ਸਮਾਜ ਹਰ ਸਾਲ ਅਜਿਹੇ ਅਣਗਿਣਤ ਬਚਿਆਂ ਦੀ ਦੁਖਦਰਦ ਭਰੀ ਅਣਚਾਹੀ ਮੌਤ ਉੱਤੇ ਇੱਕ ਹੰਝੂ ਤੱਕ ਨਹੀਂ ਕੇਰਦਾ ਜੋ ਸਰੀਰ ਦੀਆਂ ਬੁਨਿਆਦੀ ਲੋੜਾਂ ਤੋਂ ਵਾਂਝੇ ਕਾਲਵਸ ਹੋ ਜਾਂਦੇ ਹਨ। ਉਨ੍ਹਾਂ ਦੀਆਂ ਬੇਕਸੂਰ ਅੱਖਾਂ ਜਿਨ੍ਹਾਂ ਵਿੱਚ ਮੌਤ ਝਾਤੀਆਂ ਪਾ ਰਹੀ ਹੁੰਦੀ ਹੈ, ਉਹ ਜਿਵੇਂ ਅਨੰਨਤਾ ਤੋਂ ਮਨੁੱਖੀ ਖੁਦਗਰਜ਼ੀ ਨੂੰ ਬਖਸ਼ੇ ਜਾਣ ਦੀ ਦੁਆ ਕਰ ਰਹੇ ਹੋਣ ਜਾਂ ਪ੍ਰਮਾਤਮਾ ਨੂੰ ਆਪਣਾ ਕਹਿਰ ਰੋਕਣ ਲਈ ਬੇਨਤੀ ਕਰ ਰਹੇ ਹੋਣ। ਜਦੋਂ ਕਿਸੇ ਘਰ ਦਾ ਸੁਆਮੀ ਸਾਲ ਵਿੱਚ ਕੇਵਲ 4 ਮਹੀਨੇ ਹੀ ਕੰਮ ਕਰ

ਸਕਦਾ ਹੈ ਤਾਂ ਉਹ ਆਪਣੇ ਬਚਿਆਂ ਲਈ ਸਾਲ ਭਰ ਕੱਪੜੇ ਤੇ ਦਵਾਈਆਂ ਕਿੱਥੋਂ ਜੁਟਾ ਸਕਦਾ ਹੈ। ਉਹ ਸੋਕੇ ਦੇ ਮਰੀਜ਼ ਹੁੰਦੇ ਹੋਏ ਵੱਡੇ ਹੋਣਗੇ ਅਤੇ 30 ਸਾਲ ਦੀ ਉਮਰ ਤੱਕ ਪਹੁੰਚਦਿਆਂ ਉਨ੍ਹਾਂ ਦੇ ਮੂੰਹ ਵਿੱਚ ਇੱਕ ਵੀ ਤੰਦਰੁਸਤ ਦੰਦ ਬਚਿਆ ਨਹੀਂ ਰਹੇਗਾ। ਉਦੋਂ ਤੱਕ ਉਨ੍ਹਾਂ ਨੇ ਸਿਆਸੀ ਲੀਡਰਾਂ ਦੇ 1 ਕਰੋੜ ਭਾਸ਼ਨ ਸੁਣ ਲਏ ਹੋਣਗੇ ਅਤੇ ਇਹ ਭਾਸ਼ਨ ਸੁਣਦਿਆਂ ਸੁਣਦਿਆਂ ਅੰਤ ਧੋਖੇ ਵਿੱਚ ਰੱਖੀ ਗਈ ਇਸ ਦੁੱਖਭਰੀ ਜ਼ਿੰਦਗੀ ਦਾ ਅੰਤ ਹੋ ਜਾਵੇਗਾ। ਸਰਕਾਰੀ ਹਸਪਤਾਲ ਜੋ ਹਮੇਸ਼ਾ ਮਰੀਜ਼ਾਂ ਨਾਲ ਭਰੇ ਮਿਲਦੇ ਹਨ, ਉਹੀ ਨਵੇਂ ਮਰੀਜ਼ ਦਾਖਲ ਕਰਦੇ ਹਨ ਜਿਨ੍ਹਾਂ ਦੀ ਕਿਸੇ ਸ਼ਕਤੀਸ਼ਾਲੀ ਸਿਆਸੀ ਲੀਡਰ ਵੱਲੋਂ ਸਿਫਾਰਸ਼ ਕੀਤੀ ਗਈ ਹੋਵੇ, ਜਿਸ ਨੂੰ ਬਦਲੇ ਵਿੱਚ ਉਸ ਬਦਕਿਸਮਤ ਵੱਲੋਂ ਉਸ ਦੇ ਹੱਕ ਵਿੱਚ ਵੋਟ ਪਾਉਣ ਦਾ ਵਾਅਦਾ ਦਿੱਤਾ ਗਿਆ ਹੁੰਦਾ ਹੈ ਤਾਕਿ ਅਜਿਹੀ ਵੋਟ ਨਾਲ ਕਿਊਬਾ ਦੇ ਲੋਕ ਇਸੇ ਤਰ੍ਹਾਂ ਜਾਂ ਇਸ ਤੋਂ ਵੀ ਵੱਧ ਖਸਤਾ ਹਾਲਤ ਵਿੱਚ ਜਿਉਂਦੇ ਤੁਰੇ ਜਾਣ।

ਅਜਿਹੀ ਪਿੱਠ-ਭੂਮੀ ਅੰਦਰ ਕੋਈ ਹੈਰਾਨੀ ਜਨਕ ਗੱਲ ਨਹੀਂ ਕਿ ਇਸ ਸਾਲ ਮਈ ਤੋਂ ਲੈ ਕੇ ਦਸੰਬਰ ਤੱਕ 10 ਲੱਖ ਤੋਂ ਵੱਧ ਲੋਕ ਬੇਰੁਜ਼ਗਾਰ ਸਨ ਅਤੇ ਕਿਊਬਾ ਵਿੱਚ ਜਿਸ ਦੀ ਆਬਾਦੀ ਸਾਢ੍ਹੇ ਪੰਜ ਮਿਲੀਅਨ ਹੈ, ਫਰਾਂਸ ਅਤੇ ਇਟਲੀ ਜਿਨ੍ਹਾਂ ਦੀ ਆਬਾਦੀ 40 ਮਿਲੀਅਨ ਹੈ, ਨਾਲੋਂ ਵੱਧ ਲੋਕ ਬੇਕਾਰ ਹਨ।

ਮਾਣਯੋਗ ਜੱਜ ਸਾਹਿਬਾਨ! ਜਦੋਂ ਤੁਸੀਂ ਕਿਸੇ ਲੁਟੇਰੇ ਮੁਲਜ਼ਮ ਦੀ ਕਿਸਮਤ ਦਾ ਫੈਸਲਾ ਕਰਨਾ ਸੋਚਦੇ ਹੋ ਤਾਂ ਕਦੇ ਤੁਸੀਂ ਉਸਨੂੰ ਇਹ ਪੁੱਛਿਆ ਹੈ ਕਿ ਉਹ ਕਦੋਂ ਦਾ ਬੇਰੁਜ਼ਗਾਰ ਹੈ? ਕੀ ਤੁਸੀਂ ਉਸਨੂੰ ਕਦੇ ਪੁੱਛਦੇ ਹੋ ਕਿ ਉਸ ਦੇ ਕਿੰਨੇ ਬੱਚੇ ਹਨ? ਹਫਤੇ ਦੇ ਕਿੰਨੇ ਦਿਨ ਉਸ ਨੇ ਖਾਣਾ ਖਾਧਾ ਹੈ ਅਤੇ ਕਿੰਨੇ ਦਿਨ ਨਹੀਂ? ਕੀ ਤੁਸੀਂ ਕਦੇ ਉਸਦੇ ਜੀਵਨ ਦੇ ਹਾਲਾਤ ਵੱਲ ਧਿਆਨ ਦਿੱਤਾ ਹੈ? ਕੁੱਝ ਹੋਰ ਸੋਚੇ ਬਿਨਾਂ ਹੀ ਤੁਸੀਂ ਉਸਨੂੰ ਜੇਲ੍ਹ ਭੇਜ ਦਿੰਦੇ ਹੋ। ਪਰ ਉਹ ਲੋਕ ਜੋ ਸਾਮਾਨ ਦੇ ਭਰੇ ਸਟੋਰਾਂ ਤੇ ਗੁਦਾਮਾਂ ਨੂੰ ਅੱਗ ਲਾਕੇ ਬੀਮੇ ਦੀਆਂ ਰਕਮਾਂ ਵਸੂਲ ਕਰ ਲੈਂਦੇ ਹਨ, ਉਹ ਕਦੇ ਜੇਲ੍ਹ ਨਹੀਂ ਜਾਂਦੇ, ਭਾਵੇਂ ਉਨ੍ਹਾਂ ਸਟੋਰਾਂ ਜਾਂ ਗੁਦਾਮਾਂ ਵਿੱਚ ਕੁੱਝ ਕਾਮੇ ਵੀ ਜਲ ਮਰੇ ਹੋਣ। ਬੀਮਾ ਕਰਵਾਈ ਬੈਠੇ ਇਨ੍ਹਾਂ ਅਮੀਰਾਂ ਕੋਲ ਵਕੀਲ ਕਰਨ ਲਈ ਅਤੇ ਜੱਜਾਂ ਨੂੰ ਰਿਸ਼ਵਤ ਦੇਣ ਲਈ ਧਨ ਹੈ। ਤੁਸੀਂ ਕਿਸੇ ਨਿਤਾਣੇ ਗਰੀਬ ਨੂੰ ਜੇਲ੍ਹ ਭੇਜਦੇ ਹੋ ਕਿਉਂਕਿ ਉਸਨੇ ਆਪਣੀ ਭੁੱਖ ਮਿਟਾਉਣ ਲਈ ਚੋਰੀ ਕੀਤੀ ਹੈ। ਪਰ ਸੈਂਕੜਿਆਂ ਵਿੱਚੋਂ ਅਜਿਹੇ ਇਕ ਵੀ ਬੰਦੇ ਨੇ ਜੇਲ੍ਹ ਵਿੱਚ ਇਕ ਰਾਤ ਵੀ ਨਹੀਂ ਗੁਜ਼ਾਰੀ, ਜਿਸ ਨੇ ਸਰਕਾਰੀ ਖਜ਼ਾਨੇ ਵਿੱਚੋਂ ਇਸ ਪ੍ਰਕਾਰ ਲੱਖਾਂ ਦੀ ਚੋਰੀ ਕੀਤੀ ਹੋਵੇ। ਸਾਲ ਦੇ ਅੰਤ ਵਿੱਚ, ਕ੍ਰਿਸਮਿਸ ਦੇ ਦਿਹਾੜੇ ਤੁਹਾਡੇ ਵਿੱਚੋਂ ਕਈ ਉਨ੍ਹਾਂ ਨਾਲ ਸ਼ਾਨਦਾਰ ਹੋਟਲਾਂ ਵਿੱਚ ਸ਼ਾਮ ਦੇ ਖਾਣੇ ਖਾਂਦੇ ਹਨ ਅਤੇ ਉਹ ਤੁਹਾਡੇ ਲਈ ਇਜ਼ਤ ਦੇ ਪਾਤਰ ਸਮਝੇ ਜਾਂਦੇ ਹਨ।

ਕਿਊਬਾ ਵਿੱਚ ਜਦੋਂ ਕੋਈ ਸਰਕਾਰੀ ਅਫਸਰ ਰਾਤੋ-ਰਾਤ ਲੱਖਪਤੀ ਬਣ ਜਾਂਦਾ ਹੈ ਅਤੇ ਅਮੀਰਾਂ ਦੇ ਭਾਈਚਾਰੇ ਵਿੱਚ ਦਾਖਲ ਹੋ ਜਾਂਦਾ ਹੈ ਤਾਂ ਉਸ ਦਾ ਜਰਮਨੀ ਦੇ ਜਗਤ ਪ੍ਰਸਿੱਧ ਨਾਲਵਲਕਾਰ ਬਲਜ਼ਾਕ ਦੇ ਇਕ ਇਆਸ਼ ਪਾਤਰ Taillefer ਵਾਂਗ ਸ਼ਾਹੀ ਸੁਆਗਤ ਹੁੰਦਾ ਹੈ। ਉਹ ਪਾਤਰ ਜਿਸ ਨੇ ਨਵੇਂ ਤਖ਼ਤ ਉੱਤੇ ਬੈਠੇ ਜਰਮਨੀ ਦੇ ਸ਼ਹਿਜ਼ਾਦੇ ਨੂੰ ਵਧਾਈ ਦਿੰਦਿਆਂ ਕਿਹਾ ਸੀ, "ਐ ਜਰਮਨ ਸਰਕਾਰ ਦੇ ਭੱਦਰ-ਪੁਰਸ਼ੋ, ਆਓ ਸੋਨੇ ਦੀ ਸ਼ਕਤੀ ਦੇ ਨਾਂਅ ਉੱਤੇ ਇੱਕ ਜਾਮ ਚੜ੍ਹਾਈਏ। ਮਿਸਟਰ ਵੈਲਟਾਈਨ

ਜੋ ਲੱਖਪਤੀਆਂ ਤੋਂ ਵੀ ਛੇ ਗੁਣਾਂ ਵੱਡਾ ਲੱਖਪਤੀ ਹੈ, ਰਾਜਗੱਦੀ ਉੱਤੇ ਬਿਰਾਜਮਾਨ ਹੋਇਆ ਹੈ। ਉਹ ਬਾਦਸ਼ਾਹ ਹੈ, ਸਭ ਕੁੱਝ ਕਰਨ ਦੇ ਯੋਗ ਹੈ ਅਤੇ ਸਭ ਕਾਸੇ ਤੋਂ ਉੱਪਰ ਹੈ, ਉਵੇਂ ਹੀ ਜਿਵੇਂ ਸਾਰੇ ਅਮੀਰ ਆਦਮੀ ਹੋਇਆ ਕਰਦੇ ਹਨ। ਇਸ ਲਈ ਹੁਣ ਤੋਂ ਪਿੱਛੋਂ ਕਾਨੂੰਨ ਦੀ ਦ੍ਰਿਸ਼ਟੀ ਤੋਂ ਬਰਾਬਰੀ, ਸੰਵਿਧਾਨ ਦੀ ਦ੍ਰਿਸ਼ਟੀ ਤੋਂ ਬਰਾਬਰੀ, ਉਸ ਲਈ ਕੇਵਲ ਇੱਕ ਮਿੱਥ ਹੋਵੇਗੀ ਕਿਉਂਕਿ ਕੋਈ ਕਾਨੂੰਨ ਉਸ ਉੱਤੇ ਲਾਗੂ ਨਹੀਂ ਹੋਵੇਗਾ, ਸਗੋਂ ਕਾਨੂੰਨ ਉਸ ਦੀ ਇੱਛਾ ਅਨੁਸਾਰ ਬਣਾਏ ਜਾਣਗੇ, ਲੱਖਪਤੀ ਲੋਕਾਂ ਲਈ ਨਾ ਕੋਈ ਕਚਹਿਰੀਆਂ ਹਨ ਅਤੇ ਨਾ ਹੀ ਸਜ਼ਾਵਾਂ।" ਦੇਸ਼ ਦਾ ਭਵਿੱਖ ਅਤੇ ਇਸ ਦੇ ਮਸਲਿਆਂ ਦਾ ਹੱਲ ਦਰਜਨ ਕੁ ਸੂਦ-ਖੋਰਾਂ ਦੇ ਵਿਅਕਤੀਗਤ ਲਾਭਾਂ ਉੱਤੇ ਨਿਰਭਰ ਨਹੀਂ ਰਹਿ ਸਕਦਾ। ਨਾਂ ਹੀ ਇਹ ਦਸ ਜਾਂ ਬਾਰਾਂ ਧਨਾਢਾਂ ਦੀਆਂ ਨਫਿਆਂ ਬਾਰੇ ਗਿਣਤੀਆਂ ਮਿਣਤੀਆਂ ਦੇ ਰਹਿਮ ਉੱਤੇ ਜਿਉਂ ਸਕਦਾ ਹੈ, ਜੋ ਵਾਤਾਅਨੁਕੂਲ ਦਫ਼ਤਰਾਂ ਵਿੱਚ ਬੈਠ ਕੇ ਮੁਨਾਫਿਆਂ ਦਾ ਜੋੜ ਤੋੜ ਆਂਕਦੇ ਹਨ। ਦੇਸ਼ ਆਪਣੇ ਗੋਡਿਆਂ ਭਾਰ ਹੋਇਆ, ਇਨ੍ਹਾਂ ਚੰਦ ਸੁਨਹਿਰੀ ਬਛੜਿਆਂ ਤੋਂ ਭੀਖ ਨਹੀਂ ਮੰਗਦਾ ਚਲਾ ਜਾਵੇਗਾ। ਇਹ ਸੁਨਹਿਰੀ ਬਛੜੇ ਤਾਂ ਬਾਈਬਲ ਵਿੱਚ ਵਰਣਤ ਉਹ ਬੁੱਤ ਹਨ, ਜਿਨ੍ਹਾਂ ਨੂੰ ਕਿਸੇ ਰੱਬੀ ਅਵਤਾਰ ਦੇ ਗੁੱਸੇ ਨੇ ਭਸਮ ਕਰ ਦਿੱਤਾ ਸੀ। ਇਹ ਸੁਨਹਿਰੀ ਬਛੜੇ ਕੋਈ ਜਾਦੂ ਨਹੀਂ ਧੂੜ ਸਕਦੇ। ਸਾਡੇ ਗਣਤੰਤਰ ਦੇ ਮਸਲੇ ਤਾਂ ਹੀ ਹੱਲ ਹੋ ਸਕਦੇ ਹਨ ਜੇ ਅਸੀਂ ਉਸ ਗਣਤੰਤਰ ਖਾਤਰ ਉਸੇ ਹੀ ਸ਼ਕਤੀ, ਈਮਾਨਦਾਰੀ ਅਤੇ ਦੇਸ਼ ਭਗਤੀ ਦੇ ਜਜ਼ਬੇ ਨਾਲ ਲੜਨ ਲਈ ਆਪਣੇ ਆਪ ਨੂੰ ਸਮਰਪਿਤ ਕਰ ਦੇਈਏ, ਜਿਸ ਜਜ਼ਬੇ ਨਾਲ ਇਸ ਗਣਤੰਤਰ ਨੂੰ ਉਸਾਰਨ ਲਈ ਸਾਡੇ ਪੂਰਵਜ ਲੜੇ ਸਨ।

ਅਜਿਹਾ Carlo Saladigras ਵਰਗੇ ਬਤਿਸਤਾ ਦੇ ਕੱਠਪੁਤਲੀ ਖੜ੍ਹੇ ਕੀਤੇ ਹੋਏ ਪ੍ਰਧਾਨ ਦੇ ਅਹੁਦੇ ਲਈ ਲੜ ਰਹੇ ਸਿਆਸਤਦਾਨ ਨੀਤੀਵਾਨਾਂ ਦੇ ਬਿਆਨਾਂ ਨਾਲ ਨਹੀਂ ਹੋ ਸਕਦਾ, ਜਿਨ੍ਹਾਂ ਦੀ ਨੀਤੀ ਹਾਲਾਤ ਨੂੰ ਸਦਾ ਓਵੇਂ-ਕਿਵੇਂ ਬਣਾਈ ਰੱਖਣ ਦੀ ਹੈ। ਉਦਯੋਗਾਂ ਦੀ ਪੂਰਨ ਆਜ਼ਾਦੀ, ਲਾਗਤੀ ਸਰਮਾਏ ਦੀ ਗਾਰੰਟੀ ਅਤੇ ਲੋੜ ਤੇ ਉਪਲੱਬਧੀ (Demand and supply) ਅਨੁਸਾਰੀ ਕੀਮਤ ਵਰਗੇ ਅਸੂਲਾਂ ਦਾ ਪ੍ਰਚਾਰ ਕਰਦਿਆਂ ਸਰਕਾਰ ਦੇ ਅਜਿਹੇ ਸਲਾਹਕਾਰ ਪੰਜਵੇਂ ਐਵਨਿਊ ਵਰਗੇ ਅਮੀਰ ਵਸੇਬੇ ਦੇ ਇਲਾਕੇ ਦੇ ਮਹਿਲਾਂ ਵਿੱਚ ਬੈਠੇ ਅਜਿਹੀਆਂ ਖੁਸ਼-ਗੱਪੀਆਂ ਮਾਰਦੇ ਰਹਿ ਸਕਦੇ ਹਨ, ਜਦੋਂ ਤੱਕ ਕਿ ਉਨ੍ਹਾਂ ਲੋਕਾਂ ਦੀਆਂ ਹੱਡੀਆਂ ਦੀ ਖਾਕ ਵੀ ਬਚੀ ਨਹੀਂ ਰਹਿ ਸਕੇਗੀ, ਜਿਨ੍ਹਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਫੌਰੀ ਲੋੜ ਹੈ। ਅੱਜ ਦੀ ਦੁਨੀਆਂ ਵਿੱਚ ਸਮਾਜਿਕ ਮਸਲੇ ਕੁਦਰਤੀ ਤੌਰ 'ਤੇ ਆਪਣੇ ਆਪ ਹੀ ਹੱਲ ਨਹੀਂ ਹੋ ਜਾਇਆ ਕਰਦੇ।

ਇੱਕ ਇਨਕਲਾਬੀ ਸਰਕਾਰ ਹੀ ਲੋਕਾਂ ਦੀ ਸਹਾਇਤਾ ਅਤੇ ਕੌਮ ਤੋਂ ਪ੍ਰਾਪਤ ਸਤਿਕਾਰ ਨਾਲ ਪਹਿਲਾਂ ਵੱਖਰੀਆਂ-ਵੱਖਰੀਆਂ ਸੰਸਥਾਵਾਂ ਨੂੰ ਦੁਰਾਚਾਰੀ ਅਤੇ ਰਿਸ਼ਵਤਖੋਰ ਅਫਸਰਾਂ ਤੋਂ ਸਾਫ਼ ਕਰੇਗੀ, ਤਦ ਹੀ ਦੇਸ਼ ਨੂੰ ਉਦਯੋਗੀਕਰਨ ਵੱਲ ਲਿਜਾਏਗੀ। ਇਹ ਨੈਸ਼ਨਲ ਬੈਂਕ, ਐਗਰੀਕਲਚਰਲ, ਇੰਡਸਟਰੀਅਲ ਅਤੇ ਡਿਵੈਲਪਮੈਂਟ ਬੈਂਕਾਂ ਕੋਲ ਜਮ੍ਹਾਂ ਪਿਆ ਸਰਮਾਇਆ, ਜੋ ਇਸ ਸਮੇਂ ਪੰਦਰਾਂ ਕਰੋੜ ਡਾਲਰ ਹੈ, ਨੂੰ ਹਰਕਤ ਵਿੱਚ ਲਿਆਵੇਗੀ ਅਤੇ ਇਸ ਰਾਹੀਂ ਦੇਸ਼ ਦੀ ਮੁੜ ਉਸਾਰੀ ਦਾ ਕੰਮ ਵਿਸ਼ੇਸ਼ਗ ਤੇ ਸੁਯੋਗ ਵਿਅਕਤੀਆਂ ਨੂੰ ਸੌਂਪੇਗੀ, ਜੋ ਕਿਸੇ ਵੀ ਤਰ੍ਹਾਂ ਦੀ ਸਿਆਸੀ ਦਖਲਅੰਦਾਜ਼ੀ ਤੋਂ ਬਰੀ

ਹੁੰਦੇ ਹੋਏ, ਦੇਸ਼ ਦੀ ਮੁੜ ਉਸਾਰੀ ਲਈ ਅਧਿਐਨ ਕਰਨ, ਸੇਧ ਦੇਣ, ਪਲੈਨ ਤਿਆਰ ਕਰਨ ਅਤੇ ਉਨ੍ਹਾਂ ਨੂੰ ਨੇਪਰੇ ਚਾੜ੍ਹਨ ਲਈ ਯਤਨਸ਼ੀਲ ਹੋਣ।

ਇੱਕ ਲੱਖ ਛੋਟੇ ਕਿਸਾਨਾਂ ਨੂੰ ਉਨ੍ਹਾਂ ਦੁਆਰਾ ਠੇਕੇ ਉੱਤੇ ਵਾਹੀ ਜਾ ਰਹੀ ਜ਼ਮੀਨ ਦੇ ਮਾਲਕ ਕਰਾਰ ਦੇ ਕੇ, ਇਨਕਲਾਬੀ ਸਰਕਾਰ ਭੂਮੀ ਦੀ ਸਮੱਸਿਆ ਦਾ ਹੱਲ ਲੱਭਣ ਲਈ ਫੌਰੀ ਤੌਰ 'ਤੇ ਯਤਨਸ਼ੀਲ ਹੋਵੇਗੀ। ਪਹਿਲਾਂ ਜਿਵੇਂ ਕਿ ਸੰਵਿਧਾਨ ਵਿੱਚ ਦਰਜ ਹੈ, ਅਸੀਂ ਹਰ ਪ੍ਰਕਾਰ ਦੇ ਖੇਤੀ ਦੇ ਉਦਯੋਗ ਲਈ ਵੱਧ ਤੋਂ ਵੱਧ ਲੋੜੀਂਦੀ ਭੂਮੀ ਦਿੱਤੇ ਜਾਣਾ ਨਿਸ਼ਚਤ ਕਰਾਂਗੇ ਅਤੇ ਉਨ੍ਹਾਂ ਦੀ ਲੋੜ ਤੋਂ ਵਾਧੂ ਬਚੀ ਭੂਮੀ ਸਰਕਾਰ ਆਪਣੇ ਕਬਜ਼ੇ ਵਿੱਚ ਲੈ ਲਵੇਗੀ। ਸਰਕਾਰ ਤੋਂ ਚੁਰਾਈ ਹੋਈ ਜ਼ਮੀਨ ਉਸ ਦੇ ਮਾਲਕਾਂ ਤੋਂ ਛੁਡਾ ਲਈ ਜਾਵੇਗੀ। ਫਿਰ ਅਸੀਂ ਦਲਦਲੀ ਜ਼ਮੀਨ ਵਿੱਚ ਸੁਧਾਰ ਲਿਆਵਾਂਗੇ। ਵੱਡੀਆਂ ਵੱਡੀਆਂ ਨਰਸਰੀਆਂ ਲਾਵਾਂਗੇ ਅਤੇ ਵੱਖਰੇ-ਵੱਖਰੇ ਖਿੱਤਿਆਂ ਵਿੱਚ ਦੁਬਾਰਾ ਬਿਰਖ ਲਾਏ ਜਾਣ ਦਾ ਕੰਮ ਸ਼ੁਰੂ ਕਰਾਂਗੇ। ਦੂਜੇ ਨੰਬਰ ਉੱਤੇ ਅਸੀਂ ਬਚੀ ਹੋਈ ਭੂਮੀ ਕਿਸਾਨ ਪਰਿਵਾਰਾਂ ਵਿੱਚ ਵੰਡ ਦੇਵਾਂਗੇ, ਜਿਸ ਲਈ ਪਹਿਲ ਵੱਡੇ ਪਰਿਵਾਰਾਂ ਨੂੰ ਦਿੱਤੀ ਜਾਵੇਗੀ। ਅਸੀਂ ਖੇਤੀਬਾੜੀ ਲਈ ਕਿਸਾਨਾਂ ਦੇ ਸਹਿਯੋਗੀ ਫਾਰਮ ਖੜ੍ਹੇ ਕਰਾਂਗੇ ਤਾਕਿ ਮਹਿੰਗਾ ਸੰਦ-ਸੰਦੇੜਾ ਸਾਂਝਾ ਵਰਤਿਆ ਜਾ ਸਕੇ। ਇਨ੍ਹਾਂ ਫਾਰਮਾਂ ਨੂੰ ਸੇਧ ਦੇਣ ਲਈ ਇੱਕ ਤਕਨੀਕੀ ਕਿੱਤਾਕਾਰ ਬੋਰਡ ਨਿਯੁਕਤ ਕੀਤਾ ਜਾਵੇਗਾ ਜੋ ਖੇਤੀਬਾੜੀ ਅਤੇ ਪਸ਼ੂ-ਪਾਲਨ ਦੇ ਧੰਦਿਆਂ ਨੂੰ ਵਿਸ਼ੇਸ਼ਗ ਸਲਾਹ ਦੇਵੇਗਾ। ਅੰਤ ਵਿੱਚ ਅਸੀਂ ਇਨ੍ਹਾਂ ਕਿਸਾਨਾਂ ਨੂੰ ਸਾਮਾਨ, ਸਾਧਨ, ਸੁਰੱਖਿਆ ਅਤੇ ਲੋੜੀਂਦੀ ਸਹਾਇਤਾ ਅਤੇ ਸੇਧ ਦੇਣ ਦਾ ਯਤਨ ਕਰਾਂਗੇ।

ਇਨਕਲਾਬੀ ਸਰਕਾਰ ਘਰਾਂ ਦੀ ਸਮੱਸਿਆ ਦਾ ਹੱਲ, ਦਿੱਤੇ ਜਾ ਰਹੇ ਸਾਰੇ ਕਿਰਾਇਆਂ ਨੂੰ ਘਟਾ ਕੇ, ਅੱਧਾ ਕਰਕੇ ਅਤੇ ਮਾਲਕਾਂ ਦੇ ਆਪ ਰਹਿਣ ਵਾਲੇ ਘਰਾਂ ਉੱਤੇ ਟੈਕਸ ਘਟਾ ਕੇ ਅਤੇ ਕਿਰਾਏ ਉੱਤੇ ਦਿੱਤੇ ਗਏ ਘਰਾਂ ਦਾ ਟੈਕਸ ਤਿੰਨ ਗੁਣਾਂ ਵਧਾ ਕੇ ਕਰੇਗੀ। ਟੱਪਰੀਆਂ ਤੇ ਝੁੱਗੀਆਂ ਨੂੰ ਢਾਹ ਕੇ ਆਧੁਨਿਕ ਅਪਾਰਟਮੈਂਟ ਬਲਾਕ ਬਣਾਏਗੀ। ਸਾਰੇ ਸੂਬਿਆਂ ਵਿੱਚ ਨਵੇਂ ਘਰਾਂ ਦੀ ਉਸਾਰੀ ਲਈ ਸਰਕਾਰ ਵੱਲੋਂ ਵੱਧ ਤੋਂ ਵੱਧ ਰਕਮ ਮੁਹੱਈਆ ਕੀਤੀ ਜਾਵੇਗੀ। ਪੈਮਾਨਾ ਇਹ ਹੋਵੇਗਾ ਕਿ ਜਿਵੇਂ ਕਿਸੇ ਪੇਂਡੂ ਪਰਿਵਾਰ ਕੋਲ ਆਪਣਾ ਜ਼ਮੀਨ ਦਾ ਟੁਕੜਾ ਹੋਵੇਗਾ, ਉਸੇ ਤਰ੍ਹਾਂ ਸ਼ਹਿਰ ਦੇ ਹਰ ਪਰਿਵਾਰ ਕੋਲ ਆਪਣਾ ਜ਼ਮੀਨ ਦਾ ਟੁਕੜਾ ਹੋਵੇਗਾ, ਉਸੇ ਤਰ੍ਹਾਂ ਸ਼ਹਿਰ ਦੇ ਹਰ ਪਰਿਵਾਰ ਕੋਲ ਆਪਣਾ ਇਕ ਘਰ ਜਾਂ ਅਪਾਰਟਮੈਂਟ ਹੋਵੇਗਾ। ਹਰ ਕਿਊਬਨ ਵਾਸਤੇ ਇੱਕ ਵਧੀਆ ਘਰ ਬਣਾਉਣ ਲਈ ਸਾਰਾ ਧਨ ਅਤੇ ਮਨੁੱਖੀ ਸ਼ਕਤੀ ਮੌਜੂਦ ਹੈ। ਪਰ ਜੇ ਅਸੀਂ ਸੁਨਹਿਰੀ ਬਛੜੇ ਦੇ ਜਾਦੂ ਦੀ ਉਡੀਕ ਕਰਦੇ ਰਹਾਂਗੇ ਤਾਂ ਹਜ਼ਾਰ ਸਾਲ ਬੀਤ ਜਾਣ ਉੱਤੇ ਵੀ ਸਾਡੀ ਸਮੱਸਿਆ ਜਿਉਂ ਦੀ ਤਿਉਂ ਬਣੀ ਰਹੇਗੀ। ਦੂਜੇ ਪਾਸੇ ਅੱਜ ਟਾਪੂ ਦੇ ਦੂਰ ਤੋਂ ਦੂਰ ਖੂੰਜਿਆਂ ਵਿੱਚ ਬਿਜਲੀ ਦੇ ਪਹੁੰਚਾਏ ਜਾਣ ਦੀ ਸਹੂਲਤ ਪਹਿਲਾਂ ਕਿਸੇ ਸਮੇਂ ਨਾਲੋਂ ਵੱਧ ਸੰਭਵ ਹੈ। ਇਸ ਖੇਤਰ ਵਿੱਚ ਨਿਊਕਲੀਅਰ ਸ਼ਕਤੀ ਦੀ ਵਰਤੋਂ ਹੁਣ ਇੱਕ ਅਸਲੀਅਤ ਬਣ ਚੁੱਕੀ ਹੈ। ਇਹ ਬਿਜਲੀ ਪੈਦਾ ਕਰਨ ਦੇ ਖਰਚ ਨੂੰ ਬਹੁਤ ਘਟਾ ਦੇਵੇਗੀ। ਇਨ੍ਹਾਂ ਤਿੰਨਾਂ ਪ੍ਰੋਜੈਕਟਾਂ ਅਤੇ ਸੁਧਾਰਾਂ ਨਾਲ ਬੇਕਾਰੀ ਦੀ ਸਮੱਸਿਆ ਆਪਣੇ ਆਪ ਦੂਰ ਹੋ ਜਾਵੇਗੀ ਅਤੇ ਲੋਕਾਂ ਦੀ ਸਿਹਤ ਵਿੱਚ ਸੁਧਾਰ ਲਿਆਉਣਾ ਅਤੇ ਬਿਮਾਰੀਆਂ ਦਾ ਮੁਕਾਬਲਾ ਕਰਨਾ, ਪਹਿਲਾਂ ਨਾਲੋਂ ਸੌਖਾ ਹੋ ਜਾਵੇਗਾ।

ਅੰਤ ਵਿੱਚ ਇਨਕਲਾਬੀ ਸਰਕਾਰ ਵਿਦਿਅਕ ਪ੍ਰਬੰਧ ਵਿੱਚ ਸਮੁੱਚਾ ਸੁਧਾਰ ਲਿਆਵੇਗੀ ਅਤੇ ਇਸਨੂੰ ਉਪਰੋਕਤ ਪ੍ਰੋਜੈਕਟਾਂ ਦੇ ਸਾਵਿਆਂ ਖੜ੍ਹਾ ਕਰੇਗੀ। ਇਸ ਉਦੇਸ਼ ਨੂੰ ਮੁੱਖ ਰੱਖਦਿਆਂ ਹੋਇਆਂ ਕਿ ਆਉਣ ਵਾਲੀਆਂ ਨਸਲਾਂ ਨੂੰ ਇਸ ਭੂਮੀ ਵਿੱਚ ਖੁਸ਼ੀ ਖੁਸ਼ੀ ਵਸਣ ਦੇ ਅਵਸਰ ਪ੍ਰਾਪਤ ਹੋ ਸਕਣ। ਤੁਸੀਂ ਸਾਰਿਆਂ ਸਾਡੇ ਦੇਵਤਾ-ਰੂਪ ਹੋਜ਼-ਮਾਰਟੀ ਦੇ ਇਨ੍ਹਾਂ ਸ਼ਬਦਾਂ ਨੂੰ ਕਦੇ ਨਾ ਭੁੱਲਣਾ। 'ਲਾਤੀਨੀ ਅਮਰੀਕਨ ਦੇਸ਼ਾਂ ਵਿੱਚ ਵਿਨਾਸ਼ਕਾਰੀ ਗਲਤੀ ਕੀਤੀ ਜਾ ਰਹੀ ਹੈ। ਉਹ ਦੇਸ਼ ਜੋ ਲੱਗਭਗ ਪੂਰਨ ਤੌਰ 'ਤੇ ਧਰਤੀ ਦੀ ਉਪਜ ਤੋਂ ਹੀ ਆਪਣਾ ਗੁਜ਼ਾਰਾ ਕਰਦੇ ਹਨ, ਉਹ ਆਪਣੇ ਲੋਕਾਂ ਨੂੰ ਸ਼ਹਿਰੀ ਜੀਵਨ ਜਿਉਣ ਦੀ ਸਿਖਿਆ ਦੇ ਰਹੇ ਹਨ, ਨਾਂ ਕਿ ਖੇਤਾਂ ਦੇ ਜੀਵਨ ਦੀ। ਸਭ ਤੋਂ ਖੁਸ਼ਹਾਲ ਦੇਸ਼ ਉਹ ਹੁੰਦਾ ਹੈ, ਜਿਸਨੇ ਆਪਣੇ ਪੁੱਤਰਾਂ ਨੂੰ ਵਧੀਆ ਤਰੀਕੇ ਨਾਲ ਸੁਸਿਖਿਅਤ ਕੀਤਾ ਹੋਵੇ। ਉਨ੍ਹਾਂ ਨੂੰ ਆਪਣੇ ਵਿਚਾਰਾਂ ਦੀ ਪ੍ਰੱਪਕਤਾ ਤੇ ਭਾਵਨਾਵਾਂ ਦੀ ਸੇਧ ਤੇ ਸਿਖਲਾਈ ਦਿੱਤੀ ਜਾਣੀ ਜ਼ਰੂਰੀ ਹੈ। ਇੱਕ ਸੁਸਿਖਿਅਤ ਦੇਸ਼ ਹੀ ਸਦਾ ਮਜ਼ਬੂਤ ਤੇ ਆਜ਼ਾਦ ਰਹਿ ਸਕਦਾ ਹੈ।'

ਵਿਦਿਆ ਦੀ ਆਤਮਾ ਅਧਿਆਪਕ ਆਪ ਹੈ ਅਤੇ ਕਿਊਬਾ ਵਿੱਚ ਅਧਿਆਪਕ ਦਾ ਕਿੱਤਾ ਸਭ ਤੋਂ ਘੱਟ ਤਨਖਾਹ ਦਾ ਅਧਿਕਾਰੀ ਹੈ। ਇਸ ਸਭ ਕਾਸੇ ਦੇ ਬਾਵਜੂਦ, ਕਿਊਬਨ ਅਧਿਆਪਕ ਆਪਣੇ ਕਿੱਤੇ ਨੂੰ ਪੂਰਨ ਰੂਪ ਸਮਰਪਿਤ ਹੈ। ਸਾਡੇ ਵਿੱਚੋਂ ਕਿਸ ਨੇ ਛੋਟੇ ਸਰਕਾਰੀ ਸਕੂਲਾਂ ਵਿੱਚ ਏ.ਬੀ.ਸੀ. ਨਹੀਂ ਸਿੱਖੀ? ਹੁਣ ਸਮਾਂ ਹੈ ਕਿ ਅਸੀਂ ਇਨ੍ਹਾਂ ਨੌਜਵਾਨਾਂ ਤੇ ਇਸਤਰੀਆਂ ਨੂੰ ਨਾਂਅ ਮਾਤਰ ਤਨਖਾਹ ਦੇਣੀ ਬੰਦ ਕਰੀਏ, ਜਿਨ੍ਹਾਂ ਨੂੰ ਅਸੀਂ ਆਪਣੇ ਨੌਜਵਾਨਾਂ ਨੂੰ ਸਿਖਿਆ ਦੇਣ ਦਾ ਪਵਿੱਤਰ ਕੰਮ ਸੌਂਪਿਆ ਹੈ। ਕਿਸੇ ਅਧਿਆਪਕ ਨੂੰ 200 ਡਾਲਰ ਮਹੀਨਾ ਤੋਂ ਘੱਟ ਅਤੇ ਕਿਸੇ ਸੈਕੰਡਰੀ ਸਕੂਲ ਟੀਚਰ ਨੂੰ 500 ਡਾਲਰ ਮਹੀਨਾ ਤੋਂ ਘੱਟ ਤਨਖਾਹ ਨਾ ਦਿੱਤੀ ਜਾਵੇ ਜੇ ਉਨ੍ਹਾਂ ਦਾ ਕਿਸੇ ਥੁੜ ਤੋਂ ਰਹਿਤ ਹੋ ਕੇ ਪੂਰਨ ਰੂਪ ਆਪਣੇ ਇਸ ਪਵਿੱਤਰ ਕੰਮ ਲਈ ਸਮਰਪਿਤ ਕੀਤੇ ਜਾਣਾ ਲੋੜੀਦਾ ਹੈ। ਇਸ ਤੋਂ ਇਲਾਵਾ ਸਾਰੇ ਪੇਂਡੂ ਅਧਿਆਪਕਾਂ ਨੂੰ ਆਵਾਜਾਈ ਦੇ ਸਾਰੇ ਸਾਧਨਾਂ ਦੀ ਮੁਫ਼ਤ ਵਰਤੋਂ ਦਾ ਹੱਕ ਹੋਵੇ ਅਤੇ ਹਰ ਪੰਜਵੇਂ ਸਾਲ ਅਕਾਦਮਿਕ ਕੰਮਾਂ ਲਈ 6 ਮਹੀਨੇ ਦੀ ਤਨਖਾਹ ਸਮੇਤ ਛੁੱਟੀ ਦਿੱਤੀ ਜਾਵੇ ਤਾਕਿ ਉਹ ਘਰੀਂ ਰਹਿੰਦੇ ਹੋਏ ਰੀਫਰੈਸ਼ਰ ਕੋਰਸ ਲੈ ਸਕਣ ਜਾਂ ਇਸੇ ਕੰਮ ਲਈ ਬਾਹਰਲੇ ਦੇਸ਼ਾਂ ਵਿੱਚ ਜਾ ਸਕਣ ਤਾਕਿ ਉਹ ਪੜ੍ਹਾਈ ਦੇ ਆਪਣੇ ਆਪਣੇ ਖੇਤਰਾਂ ਵਿੱਚ ਨਵੀਆਂ ਪ੍ਰਾਪਤੀਆਂ ਤੋਂ ਜਾਣੂ ਹੋ ਸਕਣ। ਇਸ ਤਰ੍ਹਾਂ ਪੜ੍ਹਾਈ ਦੇ ਪਾਠਯਕਰਮ ਅਤੇ ਸਿਖਿਆ ਵਿਧੀ ਵਿੱਚ ਹਮੇਸ਼ਾ ਬਢੋਤਰੀ ਹੁੰਦੀ ਰਹੇ।

ਪ੍ਰਸ਼ਨ ਉੱਠਦਾ ਹੈ ਕਿ ਇਸ ਸਭ ਕਾਸੇ ਲਈ ਪੈਸਾ ਕਿੱਥੋਂ ਆਵੇਗਾ? ਜਦੋਂ ਸਰਕਾਰੀ ਫੰਡਾਂ ਦਾ ਗਬਨ ਬੰਦ ਹੋ ਜਾਵੇਗਾ। ਜਦੋਂ ਸਰਕਾਰੀ ਅਫਸਰ ਵੱਡੀਆਂ-ਵੱਡੀਆਂ ਕੰਪਨੀਆਂ ਤੋਂ ਟੈਕਸ ਛੋਟਾਂ ਦੇਣ ਲਈ ਰਿਸ਼ਵਤਾਂ ਲੈਣੀਆਂ ਬੰਦ ਕਰ ਦੇਣਗੇ। ਜਦੋਂ ਦੇਸ਼ ਦੇ ਸਾਰੇ ਵੱਡੇ ਸਾਧਨਾਂ ਤੋਂ ਹੁੰਦੀ ਆਮਦਨੀ ਇਸ ਪਾਸੇ ਲਾਈ ਜਾਏਗੀ। ਜਦੋਂ ਸਰਕਾਰ ਇਸ ਦੇਸ਼ ਲਈ, ਜਿਸ ਦੀ ਸੁਰੱਖਿਆ ਲਈ ਕੋਈ ਸਰਹੱਦਾਂ ਨਹੀਂ ਹਨ ਟੈਂਕ, ਬੰਬ ਬਰਸਾਉਣ ਵਾਲੇ ਹਵਾਈ ਜਹਾਜ਼ ਤੇ ਤੋਪਾਂ, ਬੰਦੂਕਾਂ ਖਰੀਦਣੀਆਂ ਬੰਦ ਕਰ ਦੇਵੇਗੀ। ਲੜਾਈ ਦੇ ਇਹ ਹਥਿਆਰ, ਜੋ ਹੁਣ ਖਰੀਦੇ ਜਾ ਰਹੇ ਹਨ, ਇਸ ਦੇਸ਼ ਦੇ ਲੋਕਾਂ ਵਿਰੁੱਧ ਹੀ ਵਰਤੇ ਜਾਣੇ ਹਨ। ਜਦੋਂ ਜ਼ਰੂਰਤ ਲੋਕਾਂ ਨੂੰ ਮਾਰਨ ਤੋਂ ਵੱਧ ਉਨ੍ਹਾਂ

ਨੂੰ ਵਿਦਿਆ ਦੇਣ ਦੀ ਹੋਵੇਗੀ ਤਾਂ ਇਨ੍ਹਾਂ ਕੰਮਾਂ ਲਈ ਲੋੜੀਂਦਾ ਧਨ ਜੁਟਾਇਆ ਜਾ ਸਕੇਗਾ।

ਅਜੋਕਾ ਕਿਊਬਾ ਅਸਾਨੀ ਨਾਲ ਆਪਣੀ ਅਜੋਕੀ ਆਬਾਦੀ ਨਾਲੋਂ ਤਿੰਨ ਗੁਣਾਂ ਵੱਧ ਆਬਾਦੀ ਲਈ ਭੋਜਨ ਜੁਟਾ ਸਕਦਾ ਹੈ। ਇਸ ਲਈ ਇਸ ਦੇ ਕਿਸੇ ਇੱਕ ਵਿਅਕਤੀ ਦੀ ਬੇਹੱਦ ਗਰੀਬੀ ਲਈ ਕੋਈ ਬਹਾਨਾ ਨਹੀਂ ਘੜਿਆ ਜਾ ਸਕਦਾ। ਮੰਡੀਆਂ ਉਪਜ ਨਾਲ ਲੱਦੀਆਂ ਜਾ ਸਕਦੀਆਂ ਹਨ। ਗੁਦਾਮ ਭਰੇ ਹੋਏ ਹੋ ਸਕਦੇ ਹਨ ਅਤੇ ਸਾਰੇ ਹੱਥ ਕੰਮਾਂ ਵਿੱਚ ਰੁੱਝੇ ਹੋਏ। ਅਜਿਹੇ ਵਿਚਾਰ ਕੋਈ ਅਣਹੋਣੇ ਵਿਚਾਰ ਨਹੀਂ। ਸਮਝੋਂ ਬਾਹਰੀ ਗੱਲ ਇਹ ਹੈ ਕਿ ਕੋਈ ਦੇਸ਼ਵਾਸੀ ਰਾਤ ਨੂੰ ਭੁੱਖਾ ਸਵੇਂ ਅਤੇ ਬੱਚੇ ਡਾਕਟਰੀ ਸਹਾਇਤਾ ਤੋਂ ਬਿਨਾਂ ਮੌਤ ਦੇ ਮੂੰਹ ਜਾਣ। ਇਹ ਵੀ ਸਮਝ ਵਿੱਚ ਨਹੀਂ ਆਉਂਦਾ ਕਿ ਸਾਡੇ ਖੇਤਾਂ ਵਿੱਚ ਕੰਮ ਕਰਦੇ 30% ਲੋਕ-ਆਪਣਾ ਨਾਂਅ ਵੀ ਨਹੀਂ ਲਿਖ ਸਕਦੇ ਅਤੇ ਉਨ੍ਹਾਂ ਵਿੱਚੋਂ 99% ਕਿਊਬਨ ਇਤਿਹਾਸ ਬਾਰੇ ਉਕਾ ਅਜਾਣ ਹਨ। ਇਹ ਗੱਲ ਸਮਝੋਂ ਕਤਈ ਬਾਹਰ ਹੈ ਕਿ ਸਾਡੇ ਦੇਸ਼ ਦੀ ਬਹੁ-ਗਿਣਤੀ ਪੇਂਡੂ ਆਬਾਦੀ ਹੁਣ ਉਸ ਵੇਲੇ ਦੇ ਲੋਕਾਂ ਤੋਂ ਵੀ ਭੈੜੀ ਹਾਲਤ ਵਿੱਚ ਰਹਿ ਰਹੀ ਹੈ ਜਿਵੇਂ ਕੋਲੰਬਸ ਦੇ ਇਸ ਮਹਾਂ-ਸੁੰਦਰ ਟਾਪੂ ਨੂੰ ਲੱਭਣ ਵੇਲੇ ਇੱਥੋਂ ਦੇ ਆਦੀ-ਵਾਸੀ ਇੰਡੀਅਨ ਰਹਿ ਰਹੇ ਸਨ।

ਉਹ ਲੋਕ ਜੋ ਮੈਨੂੰ ਸੁਪਨਸਾਜ਼ ਕਹਿਣਗੇ, ਉਨ੍ਹਾਂ ਲਈ ਮੈਂ ਹੋਜ਼-ਮਾਰਟੀ ਦੇ ਇਹ ਸ਼ਬਦ ਦੁਹਰਾਂਦਾ ਹਾਂ, "ਇੱਕ ਸੱਚਾ ਮਨੁੱਖ ਅਜਿਹਾ ਰਾਹ ਅਖਤਿਆਰ ਨਹੀਂ ਕਰਦਾ, ਜਿੱਥੋਂ ਲਾਭ ਹੋਵੇ, ਸਗੋਂ ਉਹ ਰਾਹ ਜੋ ਉਸ ਦਾ ਕਰਤੱਵ ਹੋਵੇ ਅਤੇ ਉਹੀ ਆਦਮੀ ਪ੍ਰੈਕਟੀਕਲ ਆਦਮੀ ਹੈ, ਜਿਸ ਦਾ ਅੱਜ ਦਾ ਸੁਪਨਾ, ਕੱਲ੍ਹ ਦਾ ਕਾਨੂੰਨ ਹੋਵੇਗਾ ਕਿਉਂਕਿ ਜਿਹੜਾ ਵੀ ਇਤਿਹਾਸ ਉੱਤੇ ਨਜ਼ਰ ਮਾਰਦਾ ਹੈ ਅਤੇ ਸਦੀਆਂ ਬੱਧੀ ਲੋਕਾਂ ਦੀ ਖੂੰਖਾਰ ਜਦੋ-ਜਹਿਦ ਉੱਤੇ ਝਾਤੀ ਮਾਰਦਾ ਹੈ, ਇਹ ਜਾਣਦਾ ਹੈ ਕਿ ਭਵਿੱਖ ਹਰ ਹਾਲਤ ਵਿੱਚ ਉਨ੍ਹਾਂ ਲੋਕਾਂ ਦੇ ਹੱਥ ਵਿੱਚ ਹੁੰਦਾ ਹੈ ਜੋ ਆਪਣਾ ਕਰਤੱਵ ਪਛਾਣਦੇ ਹਨ। ਕੇਵਲ ਉਦੋਂ ਹੀ ਜਦੋਂ ਅਸੀਂ ਇਹ ਸਮਝ ਲਵਾਂਗੇ ਕਿ ਉਹ ਕਿੱਡਾ ਮਹਾਨ ਆਦਰਸ਼ ਸੀ ਜਿਸ ਤੋਂ ਉਤਸ਼ਾਹਿਤ ਹੋ ਕੇ ਸਾਡੇ ਨੌਜਵਾਨ ਬਹਾਦਰੀ ਨਾਲ ਸੈਂਟੀਆਗੋ ਵਿੱਚ ਸ਼ਹੀਦ ਹੋਏ।

ਲੜਾਈ ਦੇ ਬਹੁਤ ਹੀ ਘੱਟ ਸਾਜ਼ੋ-ਸਾਮਾਨ ਨੇ ਸਾਡੀ ਨਿਸ਼ਚਿਤ ਜਿੱਤ ਨੂੰ ਖੋਰਾ ਲਾਇਆ। ਜਦੋਂ ਬਤਿਸਤਾ ਸਰਕਾਰ ਨੇ ਆਪਣੇ ਫੌਜੀਆਂ ਨੂੰ ਦੱਸਿਆ ਕਿ ਬਤਿਸਤਾ ਦੁਆਰਾ ਗੱਦੀਓਂ ਲਾਹੇ ਗਏ ਪ੍ਰਧਾਨ ਕਾਰਲੋਸ ਪ੍ਰਾਇਓ ਸੋਕਾਰਾਸ ਨੇ ਸਾਨੂੰ 10 ਲੱਖ ਡਾਲਰ ਬਗਾਵਤ ਲਈ ਦਿੱਤਾ ਹੈ ਤਾਂ ਉਸ ਦਾ ਮਤਲਬ ਸੀ ਕਿ ਪਿਛਲੀਆਂ ਸਰਕਾਰਾਂ ਨਾਲ ਸਾਡੇ ਸਬੰਧ ਸਨ। ਪਰ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਕਿਊਬਨਾਂ ਦੀ ਨਵੀਂ ਪੀੜ੍ਹੀ ਦੇ ਆਪਣੇ ਵਿਚਾਰਾਂ ਦੀ ਲਹਿਰ ਹੈ ਜੋ ਅਤਿਆਚਾਰ ਵਿਰੁੱਧ ਉੱਠ ਖਲੋਤੀ ਹੈ ਅਤੇ ਇਹ ਲਹਿਰ ਉਨ੍ਹਾਂ ਨੌਜਵਾਨਾਂ ਦੀ ਲਹਿਰ ਹੈ ਜੋ ਉਸ ਸਮੇਂ ਕੇਵਲ ਸੱਤ ਵਰ੍ਹਿਆਂ ਦੀ ਉਮਰ ਦੇ ਹੀ ਸਨ ਜਦੋਂ 1934 ਵਿੱਚ ਬਤਿਸਤਾ ਨੇ ਪਹਿਲੀ ਵਾਰ ਆਪਣੇ ਜੁਰਮਾਂ ਦਾ ਮੁੱਢ ਬੰਨ੍ਹਿਆ ਸੀ। ਸਾਨੂੰ ਪਿਛਲੇ ਪ੍ਰਧਾਨ ਪ੍ਰਾਇਓ ਸੋਕਾਰਾਸ ਵੱਲੋਂ 10 ਲੱਖ ਡਾਲਰ ਦਿੱਤੇ ਜਾਣ ਦੀ ਬੇਹੂਦਗੀ ਤੋਂ ਵੱਡਾ ਹੋਰ ਕੋਈ ਝੂਠ ਨਹੀਂ ਹੋ ਸਕਦਾ। ਜੇ ਅਸੀਂ 20 ਹਜ਼ਾਰ ਡਾਲਰ ਤੋਂ ਘੱਟ ਧਨ ਨਾਲ 165 ਆਦਮੀਆਂ ਨੂੰ ਹਥਿਆਰਬੰਦ ਕਰ ਸਕੇ ਹਾਂ

ਅਤੇ ਇੱਕ ਰੈਜਮੈਂਟ ਅਤੇ ਇਕ ਸਕਵੈਡਰਨ ਤੇ ਧਾਵਾ ਕਰਨ ਦੇ ਯੋਗ ਹੋ ਸਕੇ ਹਾਂ ਤਾਂ 10 ਲੱਖ ਡਾਲਰਾਂ ਨਾਲ ਅਸੀਂ 8 ਹਜ਼ਾਰ ਆਦਮੀਆਂ ਨੂੰ ਹਥਿਆਰ ਜੁਟਾ ਸਕਦੇ ਸਾਂ, ਜੋ 50 ਰੈਜਮੈਂਟਾਂ ਤੇ 5 ਸਕਵੈਡਰਨਾਂ ’ਤੇ ਧਾਵਾ ਬੋਲਣ ਦੇ ਯੋਗ ਹੋ ਸਕਦੇ ਸਨ। ਮੈਂ ਤੁਹਾਨੂੰ ਵਿਸ਼ਵਾਸ ਦੁਆਉਂਦਾ ਹਾਂ ਕਿ ਸਾਡੇ ਹਰ ਇੱਕ ਲੜਨ ਵਾਲੇ ਆਦਮੀ ਪਿੱਛੇ 20 ਅਜਿਹੇ ਟ੍ਰੇਂਡ ਬਾਗੀ ਸਨ ਜੋ ਹਥਿਆਰਾਂ ਦੀ ਥੁੜ ਖੁਣੋਂ ਨਹੀਂ ਲੜ ਸਕਦੇ ਸਨ। ਜਦੋਂ ਇਨ੍ਹਾਂ ਲੋਕਾਂ ਨੇ ਹੋਜ਼-ਮਾਰਟੀ ਦੀ ਬਰਸੀ ਉੱਤੇ ਹਵਾਨਾ ਦੀਆਂ ਗਲੀਆਂ ਵਿੱਚ ਵਿਦਿਆਰਥੀਆਂ ਨਾਲ ਰਲਕੇ ਜਲੂਸ ਕੱਢਿਆ ਸੀ ਤਾਂ ਸ਼ਹਿਰ ਦੇ 6 ਬਲਾਕ ਉਨ੍ਹਾਂ ਨਾਲ ਖਚਾ ਖਚ ਭਰ ਗਏ ਸਨ। ਜੇ ਸਾਡੇ ਨਾਲ 200 ਬੰਦੇ ਹੋਰ ਲੜਨ ਯੋਗ ਹੁੰਦੇ ਜਾਂ ਸਾਡੇ ਕੋਲ 20 ਹੋਰ ਹੱਥ-ਗੋਲੇ ਹੁੰਦੇ ਤਾਂ ਸ਼ਾਇਦ ਇਹ ਮਾਣਯੋਗ ਕਚਹਿਰੀ, ਇਸ ਅਜੋਕੇ ਸਾਰੇ ਤਰੱਦਦ ਤੋਂ ਬਚ ਗਈ ਹੁੰਦੀ।

ਟਾਪੂ ਦੇ ਨੀਤੀਵਾਨਾਂ ਨੇ ਲੱਖਾਂ ਡਾਲਰ ਜ਼ਮੀਨਾਂ ਖਰੀਦਣ ਲਈ ਵਰਤੇ ਹਨ ਜਦੋਂ ਕਿ ਇਕ ਮੁੱਠੀ ਭਰ ਕਿਊਬਨ ਜੋ ਆਪਣੇ ਦੇਸ਼ ਦੀ ਇੱਜ਼ਤ ਦੀ ਰਾਖੀ ਕਰਨ ਉੱਠੇ ਸਨ, ਉਨ੍ਹਾਂ ਨੂੰ ਪੈਸੇ ਦੀ ਥੁੜ ਸਦਕਾ ਖਾਲੀ ਹੱਥੀਂ ਮੌਤ ਦਾ ਸਾਹਮਣਾ ਕਰਨਾ ਪਿਆ ਹੈ। ਇਸ ਤੋਂ ਪਤਾ ਲਗਦਾ ਹੈ ਕਿ ਅੱਜ ਤੱਕ ਸਾਡੇ ਦੇਸ਼ ਉਤੇ ਦਿਆਲੂ ਅਤੇ ਦੇਸ਼ ਪ੍ਰਤੀ ਸਮਰਪਿਤ ਲੋਕਾਂ ਦੀ ਹਕੂਮਤ ਨਾ ਹੋਕੇ, ਧੋਖੇਬਾਜ਼ ਨੀਤੀਵਾਨਾਂ ਤੇ ਜਨ-ਜੀਵਨ ਦੀ ਰਹਿੰਦ-ਖੂੰਦ ਦੀ ਹਕੂਮਤ ਹੈ।

ਇਸ ਕਰਕੇ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਅਸੀਂ ਆਪਣੇ ਅਸੂਲਾਂ ਉੱਤੇ ਪੂਰੇ ਉਤਰੇ ਹਾਂ। ਅਸੀਂ ਕਿਸੇ ਪਿਛਲੇ ਜਾਂ ਅਜੋਕੇ ਨੀਤੀਵਾਨ ਤੋਂ ਇਕ ਪੈਸਾ ਨਹੀਂ ਲਿਆ। ਜਿਨ੍ਹਾਂ ਸਾਨੂੰ ਇਸ ਉਦੇਸ਼ ਲਈ ਪੈਸੇ ਦਿੱਤੇ ਹਨ’, ਉਨ੍ਹਾਂ ਨੇ ਮਹਾਨ ਕੁਰਬਾਨੀ ਕੀਤੀ ਹੈ। ਮਿਸਾਲ ਵਜੋਂ Elpidio Sosa ਨੇ ਆਪਣੀ ਨੌਕਰੀ ਤਿਆਗ ਦਿੱਤੀ ਅਤੇ ਇਕ ਦਿਨ ਮੇਰੇ ਕੋਲ 300 ਡਾਲਰ ਲੈ ਕੇ ਆ ਹਾਜ਼ਰ ਹੋਇਆ। Fernando Chenard ਨੇ ਆਪਣੇ ਜੀਵਨ-ਆਧਾਰ ਕਿੱਤੇ, ਫੋਟੋਗ੍ਰਾਫੀ ਦਾ ਸਾਮਾਨ ਵੇਚ ਦਿੱਤਾ। Pedro Marrero ਜਿਸ ਨੇ ਆਪਣੀ ਕਈ ਮਹੀਨਿਆਂ ਦੀ ਤਨਖਾਹ ਦੇ ਦਿੱਤੀ ਅਤੇ ਜਿਸ ਨੂੰ ਆਪਣੇ ਘਰ ਦਾ ਫਰਨੀਚਰ ਵੇਚਣ ਤੋਂ ਰੋਕ ਦਿੱਤਾ ਗਿਆ। Oscar Alcalde ਜਿਸ ਨੇ ਆਪਣੀ ਦੁਆਈਆਂ ਬਣਾਉਣ ਦੀ ਪ੍ਰਯੋਗਸ਼ਾਲਾ ਬੇਚ ਦਿੱਤੀ ਅਤੇ Jesus Montane ਜਿਸ ਨੇ ਆਪਣੀ ਪੰਜ ਸਾਲ ਦੀ ਬੱਚਤ ਭੇਟ ਕਰ ਦਿੱਤੀ। ਇਸ ਤਰ੍ਹਾਂ ਹੋਰ ਬਹੁਤ ਸਾਰੇ, ਜਿਨ੍ਹਾਂ ਨੇ ਉਹ ਸਭ ਕੁੱਝ ਦੇ ਦਿੱਤਾ ਜੋ ਥੋੜ੍ਹਾ ਬਹੁਤ ਉਨ੍ਹਾਂ ਕੋਲ ਸੀ।

ਅਜਿਹਾ ਕਰਨ ਲਈ ਕਿਸੇ ਦਾ ਆਪਣੇ ਦੇਸ਼ ਵਿੱਚ ਅਗਾਧ ਯਕੀਨ ਜ਼ਰੂਰੀ ਹੁੰਦਾ ਹੈ। ਅਜਿਹੇ ਆਦਰਸ਼ਵਾਦੀ ਕਾਰਜਾਂ ਦੀ ਯਾਦ ਮੈਨੂੰ ਸਿੱਧਾ ਹੀ ਆਪਣੇ ਬਚਾਓ ਦੇ ਇਸ ਸਾਕੇ ਵੱਲ ਲੈ ਆਉਂਦੀ ਹੈ ਜਿਸ ਵਿੱਚ ਉਨ੍ਹਾਂ ਨੂੰ ਆਤੰਕ ਅੱਗੇ ਆਪਣੀ ਜਾਨ ਤੋਂ ਹੱਥ ਧੋਣੇ ਪਏ ਕਿਉਂਕਿ ਉਹ ਕਿਊਬਾ ਨੂੰ ਜ਼ੁਲਮ ਤੇ ਬੇ-ਇਨਸਾਫੀ ਤੋਂ ਨਵਿਰਤ ਕਰਾਇਆ ਲੋੜਦੇ ਸਨ।

ਨਵੰਬਰ 27 ਸੰਨ 1871 ਦੇ ਜ਼ੁਲਮ ਨੂੰ ਯਾਦ ਕਰੋ, ਜਿਸ ਦਿਨ ਕਿਊਬਾ ਦੇ ਅੱਠ ਡਾਕਟਰੀ ਦੇ ਵਿਦਿਆਰਥੀਆਂ ਨੂੰ ਇਹ ਇਲਜ਼ਾਮ ਲਾ ਕੇ ਸਪੇਨੀ ਸਰਕਾਰ ਨੇ ਗੋਲੀ ਮਾਰ ਦਿੱਤੀ ਸੀ ਕਿ ਉਨ੍ਹਾਂ ਇੱਕ ਸਪੇਨੀ ਅਮੀਰਜ਼ਾਦੇ ਦੀ ਕਬਰ ਦੀ ਬੇ-ਹੁਰਮਤੀ

ਕੀਤੀ ਸੀ, ਜਿਨ੍ਹਾਂ ਦਾ ਬੇਕਸੂਰ ਹੋਣਾ ਪਿੱਛੋਂ ਸਪੇਨੀ ਸਰਕਾਰ ਨੇ ਮੰਨਿਆ ਸੀ। ਉਨ੍ਹਾਂ ਜ਼ੁਲਮਾਂ ਨੂੰ 10 ਨਾਲ ਜ਼ਰਬ ਦੇ ਲਵੋ ਤਾਂ ਤੁਹਾਨੂੰ ਉਨ੍ਹਾਂ ਖ਼ੂਨਖਾਰ ਤੇ ਘਿਣਾਉਣੇ ਜੁਰਮਾਂ ਦਾ ਪਤਾ ਲੱਗੇਗਾ, ਜੋ 26 ਜੁਲਾਈ ਤੋਂ 29 ਜੁਲਾਈ 1953 ਨੂੰ ਓਰੀਐਂਟ ਸੂਬੇ ਵਿੱਚ ਵਾਪਰੇ। ਇਹ ਜੁਰਮ ਅਜੇ ਵੀ ਸਾਡੀ ਸਿਮਰਤੀ ਵਿੱਚ ਉਕਰੇ ਹੋਏ ਹਨ, ਪਰ ਕਿਸੇ ਦਿਨ ਜਦੋਂ ਕੁੱਝ ਸਾਲ ਬੀਤ ਚੁੱਕੇ ਹੋਣਗੇ, ਇਸ ਕੌਮ ਦੇ ਆਸਮਾਨਾਂ ਦੀ ਗਹਿਰੀ ਧੁੰਦ ਛਟ ਜਾਵੇਗੀ, ਜਦੋਂ ਸਾਰੀਆਂ ਗੁੱਸੇ ਭਰੀਆਂ ਭੜਕਾਹਟਾਂ ਸ਼ਾਂਤ ਹੋ ਜਾਣਗੀਆਂ ਅਤੇ ਡਰ ਸਾਡੀਆਂ ਆਤਮਾਵਾਂ ਨੂੰ ਹੋਰ ਤਸੀਹੇ ਦੇਣ ਤੋਂ ਅਸਮਰਥ ਹੋਵੇਗਾ ਤਾਂ ਅਸੀਂ ਇਸ ਕਤਲੇਆਮ ਦੀ ਦਿਲ ਕੰਬਾ ਦੇਣ ਵਾਲੀ ਅਸਲੀਅਤ ਦਾ ਅੰਦਾਜ਼ਾ ਲਾ ਸਕਾਂਗੇ। ਆਉਣ ਵਾਲੀਆਂ ਨਸਲਾਂ ਡਰ ਨਾਲ ਕੰਬ ਉੱਠਣਗੀਆਂ, ਜਦੋਂ ਕਦੇ ਵੀ ਉਹ ਸਾਡੇ ਇਤਿਹਾਸ ਵਿੱਚ ਪਹਿਲਾਂ ਕਦੇ ਨਾ ਵਪਾਰੀ ਅਜਿਹੀ ਬਰ-ਬਰਤਾ ਬਾਰੇ ਸੋਚਣਗੀਆਂ।

ਮੈਂ ਇੱਥੇ ਗੁੱਸੇ ਨਾਲ ਅੱਗ-ਬਗੋਲਾ ਹੋਣਾ ਨਹੀਂ ਚਾਹੁੰਦਾ। ਮੈਂ ਆਪਣੇ ਭਰੇ ਦਿਲ ਵਿੱਚ ਸੋਚ ਦੀ ਸਪੱਸ਼ਟਤਾ ਤੇ ਸ਼ਾਂਤੀ ਦਾ ਇਛੁੱਕ ਹਾਂ, ਤਾਕਿ ਮੈਂ ਉਸ ਸਾਰੇ ਕੂੜ ਨੂੰ ਜੋ ਵਾਪਰਿਆ ਹੈ, ਕਿਸੇ ਡਰਾਮਾਬਾਜ਼ੀ ਨੂੰ ਤਿਆਗਦਾ ਹੋਇਆ ਠੀਕ ਠੀਕ, ਸਾਦਾ ਤੇ ਇਨ-ਬਿਨ ਵਰਣਨ ਕਰ ਸਕਾਂ। ਇੱਕ ਕਿਊਬਨ ਵਜੋਂ ਮੇਰਾ ਮਨ ਸ਼ਰਮ ਨਾਲ ਭਰ ਜਾਂਦਾ ਹੈ ਕਿ ਸਾਡੇ ਦੇਸ਼ ਦੇ ਕੁੱਝ ਸੰਗ-ਦਿਲ ਲੋਕਾਂ ਨੇ ਅਜਿਹੇ ਨਾ ਸੋਚੇ ਸਮਝੇ ਜਾਣ ਵਾਲੇ ਜ਼ੁਲਮ ਕੀਤੇ ਹਨ, ਜਿਨ੍ਹਾਂ ਨਾਲ ਸਾਰੀ ਦੁਨੀਆਂ ਵਿੱਚ ਸਾਡਾ ਨਾਂਅ ਬਦਨਾਮ ਹੋਇਆ ਹੈ।

ਜ਼ਾਲਮ ਬਤਿਸਤਾ ਕਦੇ ਵੀ ਕਿਸੇ ਅਸੂਲ ਦਾ ਪਾਬੰਦ ਨਹੀਂ ਸੀ। ਉਸ ਨੇ ਆਪਣੇ ਲੋਕਾਂ ਪ੍ਰਤੀ ਉਪਦਰਵੀ ਝੂਠ ਬੋਲਣ ਤੋਂ ਕਦੇ ਹਿਚਕਚਾਹਟ ਨਹੀਂ ਦਿਖਾਈ। 10 ਮਾਰਚ ਦੇ ਹਕੂਮਤ ਉੱਤੇ ਆਪਣੇ ਕਬਜ਼ੇ ਨੂੰ ਤਰਕ-ਸੰਗਤ ਬਣਾਉਣ ਲਈ ਉਸ ਨੇ ਇੱਕ ਬਨਾਵਟੀ ਫੌਜੀ ਬਗਾਵਤ ਦਾ ਸ਼ੋਸ਼ਾ ਘੜਿਆ, ਜੋ ਉਸ ਅਨੁਸਾਰ ਅਪ੍ਰੈਲ ਵਿੱਚ ਵਾਪਰਨ ਵਾਲੀ ਸੀ। ਜਿਸ ਨੂੰ ਰੋਕਣ ਲਈ ਉਸ ਨੇ ਇਹ ਯਤਨ ਕੀਤਾ ਸੀ ਤਾਕਿ ਕਿਊਬਨ ਗਣਤੰਤਰ ਖ਼ੂਨ ਵਿੱਚ ਲੱਥਪੱਥ ਨਾ ਹੋ ਜਾਵੇ। ਇੱਕ ਛੋਟੀ ਹਾਸੋ-ਹੀਣੀ ਗਾਥਾ ਜਿਸ ਉਤੇ ਕਿਸੇ ਕਿਊਬਨ ਨੇ ਵਿਸ਼ਵਾਸ ਨਹੀਂ ਕੀਤਾ, ਪਰ ਜਦੋਂ ਉਸ ਨੇ ਆਪ ਇਸ ਗਣਤੰਤਰ ਨੂੰ ਲਹੂ ਵਿੱਚ ਡਬੋਣਾ ਚਾਹਿਆ, ਜਦੋਂ ਉਸ ਨੇ ਕਿਊਬਨ ਨੌਜਵਾਨਾਂ-ਉਹ ਨੌਜਵਾਨ ਜੋ ਉਸ ਦੇ ਗੁਲਾਮ ਹੋਣਾ ਨਹੀਂ ਚਾਹੁੰਦੇ ਸਨ-ਦੀ ਹੱਕੀ ਬਗਾਵਤ ਨੂੰ ਦਹਿਸ਼ਤ ਤੇ ਤਸੀਹੇ ਦੇ ਕੇ ਮਲੀਆ-ਮੇਟ ਕੀਤਾ ਅਤੇ ਅਜੀਬੋ-ਗਰੀਬ ਝੂਠਾਂ ਦਾ ਹੋਰ ਪਲੰਦਾ ਘੜਿਆ, ਤਾਂ ਤੁਸੀਂ ਸੋਚ ਸਕਦੇ ਹੋ ਕਿ ਕਿਸੇ ਮਨੁੱਖ ਦੇ ਮਨ ਵਿੱਚ ਕਿਸੇ ਕੌਮ ਦੀ ਕਿੰਨੀ ਕੁ ਇੱਜ਼ਤ ਹੋ ਸਕਦੀ ਹੈ ਜੋ ਉਸ ਕੌਮ ਨੂੰ ਅਜਿਹੇ ਬੇ-ਸ਼ਰਮੀ ਦੇ ਢੰਗ ਨਾਲ ਧੋਖਾ ਦੇਣਾ ਚਾਹੁੰਦਾ ਹੋਵੇ।

ਮੇਰੇ ਕੈਦ ਕੀਤੇ ਜਾਣ ਵਾਲੇ ਦਿਨ ਤੋਂ ਹੀ ਮੈਂ ਸਾਡੀ '26 ਜੁਲਾਈ ਦੀ ਲਹਿਰ' ਦੀ ਹਥਿਆਰਬੰਦ ਬਗਾਵਤ ਦੀ ਜਨਤਕ ਤੌਰ ਉੱਤੇ ਜ਼ਿੰਮੇਵਾਰੀ ਲਈ ਹੈ। ਜੇ 27 ਜੁਲਾਈ ਨੂੰ ਡਿਕਟੇਟਰ ਬਤਿਸਤਾ ਦੁਆਰਾ ਸਾਡੇ ਯੋਧਿਆਂ ਵਿਰੁੱਧ ਕੀਤੀਆਂ ਗਈਆਂ ਬਹੁਤ ਸਾਰੀਆਂ ਘੋਸ਼ਨਾਵਾਂ ਵਿੱਚੋਂ ਕਿਸੇ ਇੱਕ ਵਿੱਚ ਵੀ ਭੋਰਾ ਸੱਚ ਹੁੰਦਾ ਤਾਂ ਮੇਰੇ ਮੁਕੱਦਮੇ ਦੇ ਇਖਲਾਕੀ ਅਸਰ ਨੂੰ ਘੱਟ ਕਰਨ ਲਈ ਕਾਫੀ ਹੁੰਦਾ, ਤਾਂ ਫਿਰ ਮੈਨੂੰ ਕੋਰਟ ਵਿੱਚ ਕਿਉਂ ਨਾ ਪੇਸ਼ ਕੀਤਾ ਗਿਆ। ਮੇਰੇ ਬਿਮਾਰ ਹੋਣ ਦੇ ਜਾਲ੍ਹੀ ਡਾਕਟਰੀ

ਸਰਟੀਫਿਕੇਟ ਕਿਉਂ ਬਣਾਏ ਗਏ। ਸਰਕਾਰੀ ਕਰਿੰਦਿਆਂ ਨੇ ਮੁਕੱਦਮੇ ਦੇ ਚੱਲਣ ਸਮੇਂ ਸਾਰੇ ਕਾਨੂੰਨਾਂ ਦੀ ਉਲੰਘਣਾਂ ਕਿਉਂ ਕੀਤੀ ਅਤੇ ਅਦਾਲਤ ਦੇ ਸਾਰੇ ਆਦੇਸ਼ਾਂ ਨੂੰ ਐਨੀ ਬੇਸ਼ਰਮੀ ਨਾਲ ਕਿਉਂ ਭ੍ਰਿਸ਼ਟ ਕੀਤਾ। ਮੇਰੇ ਬਾਰੇ ਐਨੀਆਂ ਗੱਲਾਂ ਕਿਉਂ ਹੋਈਆਂ, ਜੋ ਪਹਿਲਾਂ ਕਦੇ ਕਿਸੇ ਕਾਨੂੰਨੀ ਕਚਹਿਰੀ ਸਾਹਮਣੇ ਵੇਖਣ ਜਾਂ ਸੁਣਨ ਨੂੰ ਨਹੀਂ ਸਨ ਆਈਆਂ। ਕੀ ਇਹ ਸਾਰਾ ਕੁੱਝ ਇਸ ਲਈ ਸੀ ਕਿ ਕਚਹਿਰੀ ਵਿੱਚ ਮੇਰੀ ਉਪਸਥਿਤੀ ਨੂੰ ਹਰ ਹੀਲੇ ਰੋਕਿਆ ਜਾ ਸਕੇ। ਇਸ ਦੇ ਐਨ ਉਲਟ ਮੈਂ ਤੁਹਾਨੂੰ ਹੁਣ ਇਹ ਦੱਸਣਾ ਚਾਹੁੰਦਾ ਹਾਂ ਕਿ ਕਚਹਿਰੀ ਵਿੱਚ ਪੇਸ਼ ਹੋਣ ਸਮੇਂ ਮੇਰੇ ਨਾਲ ਕੀ ਕੁੱਝ ਵਾਪਰਿਆ ਹੈ। ਮੈਂ ਕੋਰਟ ਅੱਗੇ ਬੇਨਤੀ ਕੀਤੀ ਸੀ ਕਿ ਕਚਹਿਰੀ ਦੇ ਸਾਰੇ ਨਿਸ਼ਚਿਤ ਨਿਯਮਾਂ ਅਨੁਸਾਰ ਮੇਰੇ ਉੱਪਰ ਮੁਕੱਦਮਾ ਚਲਾਇਆ ਜਾਵੇ ਅਤੇ ਮੈਂ ਉਨ੍ਹਾਂ ਸਾਰੀਆਂ ਸਾਜਿਸ਼ਾਂ ਦੀ ਲਾਹਨਤ ਮਲਾਮਤ ਕਰਦਾ ਹਾਂ ਜਿਨ੍ਹਾਂ ਰਾਹੀਂ ਮੈਨੂੰ ਪੇਸ਼ ਹੋਣ ਤੋਂ ਰੋਕਿਆ ਗਿਆ। ਮੈਂ ਸਰਕਾਰੀ ਅਫਸਰਾਂ ਨਾਲ ਆਹਮੋ-ਸਾਹਮਣੇ ਦਲੀਲਬਾਜ਼ੀ ਕਰਨ ਲਈ ਤਿਆਰ ਹਾਂ, ਪਰ ਉਹ ਮੇਰਾ ਸਾਹਮਣਾ ਕਰਨਾ ਸਹਿਣ ਨਹੀਂ ਕਰ ਸਕਦੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕੌਣ ਝੂਠ ਬੋਲ ਰਿਹਾ ਸੀ ਅਤੇ ਕੌਣ ਨਹੀਂ। ਡਿਕਟੇਟਰ ਬਤਿਸਤਾ ਦੁਆਰਾ ਕੈਂਪ ਕੋਲੰਬੀਆ ਦੀ ਛਾਉਣੀ ਵਿੱਚ ਕੀਤੀ ਗਈ ਘੋਸ਼ਣਾ ਹਾਸੋ-ਹੀਣੀ ਹੀ ਕਹੀ ਜਾ ਸਕਦੀ ਸੀ, ਜੇ ਇਸ ਘਟਨਾ ਵਿੱਚ ਐਨੀਆਂ ਜਾਨਾਂ ਨਾਂ ਗਈਆਂ ਹੁੰਦੀਆਂ। ਉਸ ਨੇ ਦਾਅਵਾ ਕੀਤਾ ਸੀ ਕਿ ਅਸੀਂ ਭਾੜੇ ਦੇ ਟੱਟੂਆਂ ਦਾ ਇੱਕ ਗਰੁੱਪ ਹਾਂ ਅਤੇ ਇਹ ਕਿ ਸਾਡੇ ਵਿੱਚ ਬਹੁਤ ਸਾਰੇ ਵਿਦੇਸ਼ੀ ਸਨ। ਉਸ ਨੇ ਕਿਹਾ ਕਿ ਸਾਡੇ ਮਨਸੂਬੇ ਦਾ ਮੁੱਖ ਉਦੇਸ਼ ਉਸ ਨੂੰ ਕਤਲ ਕਰਨ ਦੀ ਕੋਸ਼ਿਸ਼ ਸੀ, ਉਸ ਨੂੰ ਅਤੇ ਇਕੱਲੇ ਉਸ ਨੂੰ। ਇਉਂ ਲਗਦਾ ਹੈ ਕਿ ਜਿਨ੍ਹਾਂ ਲੋਕਾਂ ਨੇ ਮੋਨਕੈਡਾ ਉੱਤੇ ਧਾਵਾ ਬੋਲਿਆ, ਜੇ ਉਨ੍ਹਾਂ ਨੇ ਉਸ ਨੂੰ ਮਾਰਨ ਦੀ ਯੋਜਨਾ ਬਣਾਈ ਹੁੰਦੀ ਤਾਂ ਕੀ ਉਹ ਉਸ ਵਰਗੇ 10 ਹੋਰਨਾਂ ਨੂੰ ਨਾਂ ਮਾਰ ਮੁਕਾਉਂਦੇ?

ਉਸ ਨੇ ਬਿਆਨ ਦਿੱਤਾ ਹੈ ਕਿ ਸਾਡੇ ਧਾਵੇ ਦੀ ਵਿਉਂਤ ਭੂਤਪੂਰਬ ਪ੍ਰਧਾਨ Prio Socorras ਨੇ ਬਣਾਈ ਸੀ ਅਤੇ ਇਸ ਨੂੰ ਉਸ ਦੁਆਰਾ ਜੁਟਾਏ ਗਏ ਧਨ ਦੁਆਰਾ ਚਲਾਇਆ ਗਿਆ ਸੀ। ਬਿਨਾਂ ਕਿਸੇ ਸ਼ੱਕ ਸ਼ੁਬਾਅ ਦੇ ਇਹ ਸਿੱਧ ਕੀਤਾ ਜਾ ਚੁੱਕਾ ਹੈ ਕਿ ਸਾਡੀ ਲਹਿਰ ਦਾ ਪਿਛਲੀ ਸਰਕਾਰ ਨਾਲ ਕਿਸੇ ਤਰ੍ਹਾਂ ਦਾ ਕੋਈ ਸੰਬੰਧ ਨਹੀਂ ਸੀ।

ਉਸ ਨੇ ਦਾਅਵਾ ਕੀਤਾ ਹੈ ਕਿ ਸਾਡੇ ਕੋਲ ਮਸ਼ੀਨ ਗੰਨਾਂ ਅਤੇ ਹੈਂਡ-ਗ੍ਰੀਨੇਡ ਸਨ ਅਤੇ ਐਨ ਇੱਥੇ ਫੌਜੀ ਮਾਹਿਰਾਂ ਨੇ ਸਪੱਸ਼ਟ ਕੀਤਾ ਹੈ ਕਿ ਸਾਡੇ ਕੋਲ ਕੇਵਲ ਇੱਕ ਮਸ਼ੀਨ ਗੰਨ ਸੀ ਅਤੇ ਇੱਕ ਵੀ ਹੈਂਡ-ਗ੍ਰੀਨੇਡ ਨਹੀਂ ਸੀ।

ਬਤਿਸਤਾ ਨੇ ਇਹ ਇਲਜ਼ਾਮ ਲਾਇਆ ਹੈ ਕਿ ਅਸੀਂ ਪਹਿਰੇਦਾਰਾਂ ਨੂੰ ਕਤਲ ਕੀਤਾ ਹੈ। ਪਰ ਸਾਰੇ ਫੌਜੀਆਂ ਦੀ ਮੌਤ ਦੇ ਸਾਰੇ ਸਰਟੀਫਿਕੇਟ ਤੇ ਡਾਕਟਰੀ ਰਿਪੋਰਟਾਂ ਇਹ ਸਾਫ ਦੱਸਦੀਆਂ ਹਨ ਕਿ ਕੋਈ ਵੀ ਮੌਤ ਤਲਵਾਰ ਦੀ ਧਾਰ ਨਾਲ ਨਹੀਂ ਹੋਈ ਪਰ ਸਭ ਤੋਂ ਵੱਧ ਅਤੇ ਜ਼ਰੂਰੀ ਝੂਠ ਇਹ ਕਿ ਅਸੀਂ ਮਿਲਟਰੀ ਹਸਪਤਾਲ ਵਿੱਚ ਬੀਮਾਰਾਂ ਨੂੰ ਛੁਰੇ ਮਾਰੇ ਹਨ। ਪਰ ਉਸ ਹਸਪਤਾਲ ਦੇ ਫੌਜੀ ਡਾਕਟਰਾਂ ਨੇ ਬਿਆਨ ਦਿੱਤੇ ਹਨ ਕਿ ਅਸੀਂ ਹਸਪਤਾਲ ਦੇ ਭਵਨ ਉੱਤੇ ਕਬਜ਼ਾ ਵੀ ਨਹੀਂ ਕੀਤਾ ਅਤੇ ਸਾਡੇ ਹੱਥੀਂ ਕਿਸੇ ਬੀਮਾਰ ਨੂੰ ਨਾਂ ਤਾਂ ਜ਼ਖਮ ਆਏ ਹਨ ਅਤੇ ਨਾਂ ਹੀ ਕੋਈ ਮਾਰਿਆ ਗਿਆ

ਹੈ। ਹਸਪਤਾਲ ਦਾ ਇੱਕ ਚਪੜਾਸੀ ਮਾਰਿਆ ਗਿਆ ਸੀ, ਜਿਸ ਨੇ ਨਾਂ-ਸਮਝੀ ਨਾਲ ਆਪਣਾ ਸਿਰ ਇੱਕ ਖੁਲ੍ਹੀ ਖਿੜਕੀ ਚੋਂ ਬਾਹਰ ਕੱਢ ਰੱਖਿਆ ਸੀ।

ਜਦੋਂ ਕਿਸੇ ਸਰਕਾਰ ਦਾ ਮੁੱਖੀ ਜਾਂ ਕੋਈ ਵੀ ਅਜਿਹਾ ਵਿਅਕਤੀ ਜੋ ਮੁੱਖੀ ਹੋਣ ਦਾ ਝੂਠਾ ਦਾਅਵਾ ਕਰਦਾ ਹੈ ਤੇ ਦੇਸ਼ ਅੱਗੇ ਅਜਿਹੀਆਂ ਘੋਸ਼ਨਾਵਾਂ ਕਰਦਾ ਹੈ ਤਾਂ ਉਹ ਕੇਵਲ ਆਪਣੀ ਆਵਾਜ਼ ਆਪ ਸੁਣਨ ਲਈ ਹੀ ਅਜਿਹਾ ਕਰ ਰਿਹਾ ਹੁੰਦਾ ਹੈ। ਅਜਿਹਾ ਕਰਨਾ ਉਸ ਦੇ ਕਿਸੇ ਉਦੇਸ਼ ਦਾ ਹਿੱਸਾ ਹੁੰਦਾ ਹੈ ਅਤੇ ਉਹ ਇਸ ਦਾ ਪ੍ਰਤੀਕਰਮ ਜਾਣਨਾ ਚਾਹ ਰਿਹਾ ਹੁੰਦਾ ਹੈ। ਕਿਉਂਕਿ ਅਸੀਂ ਫੌਜੀ ਦ੍ਰਿਸ਼ਟੀ ਤੋਂ ਪਹਿਲਾਂ ਹੀ ਹਾਰ ਚੁੱਕੇ ਸਾਂ ਅਤੇ ਉਸ ਦੀ ਡਿਕਟੇਟਰਸ਼ਿਪ ਲਈ ਕੋਈ ਖਤਰਾ ਨਹੀਂ ਰਹੇ ਸਾਂ ਤਾਂ ਫਿਰ ਉਹ ਸਾਡੇ ਉੱਤੇ ਇਸ ਤਰੀਕੇ ਦੀ ਇਲਜ਼ਾਮ ਤਰਾਸ਼ੀ ਕਿਉਂ ਕਰ ਰਿਹਾ ਸੀ? ਜੇ ਅਜੇ ਵੀ ਇਹ ਗੱਲ ਸਪੱਸ਼ਟ ਨਹੀਂ ਕਿ ਉਹ ਆਪਣੇ ਇਨ੍ਹਾਂ ਭਾਸ਼ਣਾਂ ਰਾਹੀਂ ਉਨ੍ਹਾਂ ਜ਼ੁਲਮਾਂ ਦੀ ਪਰਦਾਪੋਸ਼ੀ ਕਰ ਰਿਹਾ ਸੀ ਜੋ ਉਸ ਦੇ ਆਦਮੀਆਂ ਨੇ ਉਸੇ ਰਾਤ ਤੋਂ ਸ਼ੁਰੂ ਕੀਤੇ ਹੋਏ ਸਨ ਅਤੇ ਅਜੇ ਤੱਕ ਕਰੀ ਜਾ ਰਹੇ ਹਨ ਤਾਂ ਇਹ ਅੰਕੜੇ ਇਹ ਗੱਲ ਹੋਰ ਸਪੱਸ਼ਟ ਕਰ ਦੇਣਗੇ।

27 ਜੁਲਾਈ ਵਾਲੇ ਦਿਨ ਬਤਿਸਤਾ ਨੇ ਆਪਣੇ ਫੌਜੀ ਹੈਡਕੁਆਰਟਰ ਤੋਂ ਇਹ ਕਿਹਾ ਕਿ ਹਮਲਾਵਰਾਂ ਦੇ 32 ਆਦਮੀ ਮਰੇ ਹਨ। ਇੱਕ ਹਫਤਾ ਪਿੱਛੋਂ ਮਰਨ ਵਾਲਿਆਂ ਦੀ ਗਿਣਤੀ 80 ਤੋਂ ਵੀ ਵਧ ਦੱਸੀ ਗਈ ਸੀ। ਇਹ ਨੌਜਵਾਨਾਂ ਮਗਰੋਂ ਕਿੱਥੇ, ਕਿਹੜੀ ਲੜਾਈ ਤੇ ਕਿਸ ਮੁੱਠ ਭੇੜ ਵਿੱਚ ਮਾਰੇ ਗਏ ਸਨ? ਹਕੀਕਤ ਇਹ ਹੈ ਕਿ ਬਤਿਸਤਾ ਦੇ ਭਾਸ਼ਣ ਦੇਣ ਤੋਂ ਪਹਿਲਾਂ 25 ਕੈਦੀ ਮੌਤ ਦੇ ਘਾਟ ਉਤਾਰ ਦਿੱਤੇ ਗਏ ਸਨ ਅਤੇ ਉਸ ਦੇ ਬੋਲਣ ਤੋਂ ਪਿੱਛੋਂ 50 ਹੋਰ ਕਤਲ ਕਰ ਦਿੱਤੇ ਗਏ।

ਹੈਰਾਨੀ ਹੁੰਦੀ ਹੈ ਕਿ ਉਨ੍ਹਾਂ ਫੌਜੀ ਅਫਸਰਾਂ ਤੇ ਸਿਪਾਹੀਆਂ ਨੇ ਆਪਣੀ ਈਮਾਨਦਾਰੀ ਦਾ ਕਿੰਨਾ ਵਧੀਆ ਸਬੂਤ ਦਿੱਤਾ ਹੈ ਕਿ ਉਨ੍ਹਾਂ ਕੋਰਟ ਵਿੱਚ ਅਸਲੀਅਤ ਨੂੰ ਤੋੜ ਮਰੋੜ ਕੇ ਪੇਸ਼ ਨਹੀਂ ਕੀਤਾ ਅਤੇ ਆਪਣੀਆਂ ਰਿਪੋਰਟਾਂ ਰਾਹੀਂ ਦੱਸੇ ਸੱਚ ਤੋਂ ਕਦੇ ਨਹੀਂ ਮੁਕਰੇ। ਸੱਚ-ਮੁੱਚ ਇਹ ਉਹੀ ਸਿਪਾਹੀ ਹਨ ਜੋ ਆਪਣੀ ਵਰਦੀ ਦੀ ਲਾਜ ਪਾਲਦੇ ਹਨ, ਜੋ ਸੱਚ ਉੱਤੇ ਖੜ੍ਹੇ ਹਨ। ਨਾਂ ਕੋਈ ਸੱਚਾ ਸਿਪਾਹੀ, ਨਾਂ ਹੀ ਕੋਈ ਸੱਚਾ ਮਨੁੱਖ, ਝੂਠ ਬੋਲ ਕੇ ਤੇ ਜ਼ੁਰਮ ਕਰਕੇ, ਆਪਣੇ ਜੀਵਨ ਦੇ ਆਦਰਸ਼ ਨੂੰ ਨੀਵਾਂ ਕਰ ਸਕਦਾ ਹੈ।

ਮੈਨੂੰ ਪਤਾ ਹੈ ਕਿ ਬਹੁਤ ਸਾਰੇ ਫੌਜੀ ਅਜਿਹੇ ਵਹਿਸ਼ੀਆਨਾ ਤੌਰ ਉਤੇ ਕਤਲ ਕੀਤੇ ਜਾਣ ਉਤੇ ਰੋਹ ਨਾਲ ਭਰੇ ਹੋਏ ਹਨ। ਮੈਨੂੰ ਪਤਾ ਹੈ ਕਿ ਮੋਨਕੈਡਾ ਦੀ ਛਾਉਣੀ ਦੇ ਹਰ ਪੱਥਰ ਉਤੇ ਪਏ ਮਨੁੱਖੀ ਖ਼ੂਨ ਦੇ ਧੱਬਿਆਂ ਸਦਕਾ ਉਹ ਘਿਰਣਤ ਮਹਿਸੂਸ ਕਰਦੇ ਅਤੇ ਆਪਣੇ ਆਪ ਉਤੇ ਸ਼ਰਮਸਾਰ ਹਨ। ਹੁਣ ਜਦੋਂ ਕਿ ਬਤਿਸਤਾ ਦੀ ਆਪਣੀ ਫੌਜ ਵਿਚਲੇ ਈਮਾਨਦਾਰ ਅਫਸਰਾਂ ਨੇ ਹੀ ਉਸ ਦੇ ਭਾਸ਼ਣਾਂ ਨੂੰ ਰੱਦ ਕਰ ਦਿੱਤਾ ਹੈ ਤਾਂ ਮੈਂ ਉਸ ਡਿਕਟੇਟਰ ਦੀ ਸਾਡੇ ਵਿਰੁੱਧ ਘਿਣਾਉਣੀ ਅਲਜ਼ਾਮ ਤਰਾਸ਼ੀ ਨੂੰ ਵੰਗਾਰਦਾ ਹਾਂ। ਮੈਂ ਉਸ ਨੂੰ ਲਲਕਾਰਦਾ ਹਾਂ ਕਿ ਆਪਣੀ 27 ਜੁਲਾਈ ਨੂੰ ਕਿਊਬਨ ਲੋਕਾਂ ਨੂੰ ਦਿੱਤੀ ਗਈ ਤਕਰੀਰ ਨੂੰ ਸਹੀ ਸਾਬਤ ਕਰੇ।

ਉਸ ਨੂੰ ਹੁਣ ਖਾਮੋਸ਼ ਨਹੀਂ ਰਹਿਣਾ ਚਾਹੀਦਾ। ਉਹ ਹੁਣ ਖੁੱਲ੍ਹ ਕੇ ਗੱਲ ਕਰੇ ਕਿ ਕਾਤਲ ਕੌਣ ਹਨ? ਬੇਕਿਰਕ ਤੇ ਅਣਮਨੁੱਖੀ ਵਰਤਾਰਾ ਕਿਉਂ ਕੀਤਾ ਗਿਆ

ਹੈ? ਉਹੀ ਦੱਸੇ ਕਿ ਇਨ੍ਹਾਂ ਕਤਲੇਆਮਾਂ ਲਈ ਜ਼ਿੰਮੇਵਾਰ ਬਹਾਦਰਾਂ ਦੀਆਂ ਛਾਤੀਆਂ ਉੱਤੇ ਜੋ ਸਨਮਾਨਾਂ ਦੇ ਤਮਗੇ ਉਸ ਨੇ ਆਪਣੇ ਹੱਥੀਂ ਟੰਗੇ ਹਨ, ਕੀ ਇਹ ਉਨ੍ਹਾਂ ਦੇ ਕੀਤੇ ਗਏ ਇਨ੍ਹਾਂ ਘਿਣਾਉਣੇ ਜ਼ੁਲਮਾਂ ਦਾ ਇਨਾਮ ਨਹੀਂ ਹਨ? ਉਸ ਨੂੰ ਅੱਜ ਤੋਂ ਹੀ ਇਤਿਹਾਸ ਅੱਗੇ ਆਪਣੀ ਇਹ ਜ਼ਿੰਮੇਵਾਰੀ ਕਬੂਲ ਕਰ ਲੈਣੀ ਚਾਹੀਦੀ ਹੈ। ਪਿੱਛੋਂ ਜਾ ਕੇ ਕਦੇ ਉਸਨੂੰ ਇਹ ਬਹਾਨਾ ਨਹੀਂ ਕਰਨਾ ਚਾਹੀਦਾ ਕਿ ਉਸ ਦੇ ਫੌਜੀਆਂ ਨੇ ਉਸ ਦੇ ਹੁਕਮਾਂ ਤੋਂ ਬਿਨਾਂ ਅਜਿਹਾ ਕੁਕਰਮ ਕੀਤਾ।

ਉਹ ਕੌਮ ਨੂੰ ਇਨ੍ਹਾਂ 70 ਕਤਲਾਂ ਲਈ ਆਪਣਾ ਜਵਾਬੀ ਬਿਆਨ ਦੇਵੇ ਕਿਉਂਕਿ ਅਤਿਅੰਤ ਖ਼ੂਨ ਖਰਾਬਾ ਹੋਇਆ ਹੈ, ਇਸ ਲਈ ਕੌਮ ਨੂੰ ਸਪੱਸ਼ਟੀਕਰਨ ਚਾਹੀਦਾ ਹੈ। ਕੌਮ ਉਸ ਤੋਂ ਸਪੱਸ਼ਟੀਕਰਨ ਦੀ ਮੰਗ ਕਰਦੀ ਹੈ।

ਇਹ ਸਭ ਨੂੰ ਪਤਾ ਹੈ ਕਿ 1933 ਵਿੱਚ ਨੈਸ਼ਨਲ ਹੋਟਲ ਉੱਤੇ ਲੜਾਈ ਖਤਮ ਹੋਣ ਪਿੱਛੋਂ ਕੁਝ ਅਫਸਰਾਂ ਨੂੰ ਹੱਥ ਖੜ੍ਹੇ ਕਰਨ ਉਪਰੰਤ ਵੀ ਕਤਲ ਕਰ ਦਿੱਤਾ ਗਿਆ ਸੀ। Bohemia ਮੈਗਜ਼ੀਨ ਨੇ ਇਸ ਦਾ ਜ਼ੋਰਦਾਰ ਸ਼ਬਦਾਂ ਵਿੱਚ ਖੰਡਨ ਕੀਤਾ ਸੀ। ਇਹ ਵੀ ਸਭ ਨੂੰ ਪਤਾ ਹੈ ਕਿ Atares ਦੇ ਕਿਲ੍ਹੇ ਦੇ ਲੋਕਾਂ ਵੱਲੋਂ ਹਥਿਆਰ ਸੁੱਟਣ ਪਿੱਛੋਂ ਵੀ ਕਿਲ੍ਹੇ ਉੱਤੇ ਕਬਜ਼ਾ ਕਰਨ ਵਾਲਿਆਂ ਨੇ ਕੈਦੀਆਂ ਦੀ ਇੱਕ ਪੂਰੀ ਪਾਲ ਨੂੰ ਮਸ਼ੀਨ ਗਨ ਨਾਲ ਉਡਾ ਦਿੱਤਾ ਸੀ। ਤਦ ਇਕ ਸਿਪਾਹੀ ਨੇ ਚੀਕ ਕੇ ਪੁੱਛਿਆ ਸੀ ਕਿ Blas Hernadez ਕੌਣ ਹੈ? ਅਤੇ ਉਸ ਦੇ ਦੱਸਣ ਉੱਤੇ ਸਿੱਧੇ ਹੀ ਉਸ ਦੇ ਮੂੰਹ ਉੱਤੇ ਗੋਲੀ ਦਾਗ ਦਿੱਤੀ ਸੀ, ਜਿਸ ਬੁਜ਼ਦਿਲਾਨਾ ਕਾਰਜ ਲਈ ਉਸ ਨੂੰ ਤਰੱਕੀ ਦੇ ਕੇ ਅਫਸਰ ਬਣਾ ਦਿੱਤਾ ਗਿਆ ਸੀ।

ਕਿਊਬਨ ਇਤਿਹਾਸ ਵਿੱਚ ਇਹ ਸਭ ਨੂੰ ਪਤਾ ਹੈ ਕਿ ਕੈਦੀਆਂ ਦੇ ਕਤਲ ਬਤਿਸਤਾ ਦੇ ਨਾਂਅ ਨਾਲ ਸ਼ੁਰੂ ਤੋਂ ਹੀ ਜੁੜੇ ਹੋਏ ਹਨ। ਕੀ ਅਸੀਂ ਐਨੇ ਭੋਲੇ ਹਾਂ ਕਿ ਹੁਣ ਇਸ ਗੱਲ ਨੂੰ ਨਾਂ ਸਮਝ ਸਕੀਏ? 1933 ਦੇ ਕਤਲ ਜਿੰਨੇ ਵੀ ਅਨਿਆਪੂਰਨ ਹੋਣ, ਉਹ ਕੁੱਝ ਹੀ ਮਿੰਟਾਂ ਵਿੱਚ ਵਾਪਰ ਗਏ, ਐਨੇ ਹੀ ਸਮੇਂ ਵਿੱਚ ਜਿੰਨਾ ਮਸ਼ੀਨ ਗਨ ਦੀਆਂ ਚਲਦੀਆਂ ਗੋਲੀਆਂ ਦੇ ਇੱਕ ਗੇੜੇ ਨੂੰ ਲਗਦਾ ਹੈ। ਨਾਲ ਹੀ ਇਹ ਵੀ ਗੱਲ ਹੈ ਕਿ ਇਹ ਕਤਲ ਅਜਿਹੇ ਸਮੇਂ ਵਾਪਰੇ ਜਦੋਂ ਲੜਾਈ ਅਜੇ ਤੱਕ ਤਾਅ ਵਿੱਚ ਸੀ। ਪਰ ਸੈਂਟੀਆਗੋ-ਡੀ-ਕਿਊਬਾ ਵਿੱਚ ਅਜਿਹਾ ਨਹੀਂ ਹੋਇਆ। ਉੱਥੇ ਹਰ ਤਰ੍ਹਾਂ ਦੀ ਬਰਬਰਤਾ ਵਰਤਾਈ ਗਈ।

ਸਾਡੇ ਆਦਮੀਆਂ ਨੂੰ ਇੱਕੋ ਮਿੰਟ, ਇੱਕੋ ਘੰਟੇ ਜਾਂ ਇੱਕੋ ਦਿਨ ਵਿੱਚ ਕਤਲ ਨਹੀਂ ਕੀਤਾ ਗਿਆ। ਪੂਰਾ ਇੱਕ ਹਫਤਾ ਮਾਰ ਕੁਟਾਈ ਹੁੰਦੀ ਰਹੀ, ਤਸੀਹੇ ਦਿੱਤੇ ਜਾਂਦੇ ਤੇ ਗੋਲੀਆਂ ਦੀ ਆਵਾਜ਼ ਸੁਣਾਈ ਦਿੰਦੀ ਰਹੀ। ਜ਼ੁਲਮ ਢਾਹੁਣ ਦੇ ਮਾਹਿਰਾਂ ਹੱਥੋਂ, ਅਜਿਹੀ ਘਿਣਾਉਣੀ ਪ੍ਰਸੰਨਤਾ ਪ੍ਰਾਪਤੀ ਦੇ ਤਰੀਕੇ ਹਫਤਾ ਭਰ ਇੱਕ ਮਿੰਟ ਵੀ ਨਹੀਂ ਰੁਕੇ। ਮੌਨਕੈਡਾ ਦੀ ਛਾਉਣੀ ਤਸੀਹੇ ਦਿੱਤੇ ਜਾਣ ਤੇ ਮੌਤ ਵਰਤਾਉਣ ਦਾ ਇੱਕ ਅੱਡਾ ਬਣਾ ਦਿੱਤੀ ਗਈ ਅਤੇ ਕਈ ਬਦ-ਇਖਲਾਕ ਸਿਪਾਹੀਆਂ ਨੇ ਬੁਚੜਾਂ ਵਾਲੇ ਐਪਰਨ ਪਾਏ ਹੋਏ ਸਨ ਤਾਕਿ ਆਪਣੇ ਕੱਪੜਿਆਂ ਨੂੰ ਖ਼ੂਨ ਦੇ ਛਿੱਟਿਆਂ ਤੋਂ ਬਚਾਇਆ ਜਾ ਸਕੇ। ਦੀਵਾਰਾਂ ਲਹੂ ਨਾਲ ਓਤ-ਪੋਤ ਸਨ। ਦੀਵਾਰਾਂ ਵਿੱਚ ਧਸੀਆਂ ਗੋਲੀਆਂ ਚਮੜੀ, ਦਿਮਾਗ ਦੇ ਹਿੱਸਿਆਂ ਤੇ ਮਨੁੱਖੀ ਵਾਲਾਂ ਨਾਲ ਚਿੰਬੜੀਆਂ ਹੋਈਆਂ ਸਨ, ਜੋ ਸਿੱਧੀਆਂ ਚਿਹਰਿਆਂ ਉੱਤੇ ਮਾਰੀਆਂ ਗਈਆਂ ਗੋਲੀਆਂ ਦੀ ਭਿਆਨਕਤਾ

ਦਾ ਪਤਾ ਦਿੰਦੀਆਂ ਸਨ। ਬਾਰਕਾਂ ਦੇ ਬਾਹਰਲਾ ਘਾਹ ਕਾਲੇ ਮਨੁੱਖੀ ਖ਼ੂਨ ਨਾਲ ਕਾਲਾ ਤੇ ਚਿਪਕਣਾ ਹੋਇਆ ਪਿਆ ਸੀ। ਕਿਊਬਾ ਦੀ ਕਿਸਮਤ ਨੂੰ ਸੇਧ ਦੇਣ ਵਾਲੇ ਮੁਜ਼ਰਮ ਹੱਥਾਂ ਨੇ ਮੌਤ ਦੀ ਗੁਫਾ ਦੇ ਉਤੇ ਨਰਕਾਂ ਦੇ ਦਰਵਾਜ਼ੇ ਵਾਲੀ ਲਿਖਤ ਵਾਂਗ ਲਿਖਿਆ ਹੋਇਆ ਸੀ, 'ਉਹ ਜਿਹੜੇ ਇਥੇ ਦਾਖਲ ਹੋ ਰਹੇ ਹਨ, ਸਾਰੀਆਂ ਆਸਾਂ ਤਿਆਗ ਦਿਓ।'

ਉਨ੍ਹਾਂ ਨੇ ਇਹ ਸਾਰਾ ਕੁੱਝ ਲੁਕਾ ਕੇ ਵੀ ਨਹੀਂ ਕੀਤਾ। ਉਨ੍ਹਾਂ ਆਪਣੀ ਕਰਤੂਤ ਉੱਤੇ ਜ਼ਾਹਰੀ ਪਰਦਾ ਪਾਉਣ ਦੀ ਖੇਚਲ ਵੀ ਨਹੀਂ ਕੀਤੀ। ਉਨ੍ਹਾਂ ਨੇ ਸੋਚਿਆ ਕਿ ਉਨ੍ਹਾਂ ਨੇ ਲੋਕਾਂ ਨੂੰ ਝੂਠਾਂ ਨਾਲ ਧੋਖਾ ਦੇ ਲਿਆ ਹੈ, ਪਰ ਅੰਤ ਵਿੱਚ ਉਹ ਆਪਣੇ ਆਪ ਨੂੰ ਹੀ ਧੋਖਾ ਦੇ ਸਕੇ ਹਨ। ਉਨ੍ਹਾਂ ਆਪਣੇ ਆਪ ਨੂੰ ਸਾਰੀ ਕਾਇਨਾਤ ਦਾ ਮਾਲਕ ਅਤੇ ਸਰਵੇ-ਸਰਵਾ ਸਮਝਦਿਆਂ ਹੋਇਆਂ ਜੀਵਨ ਅਤੇ ਮੌਤ ਉੱਤੇ ਆਪਣੇ ਅਧਿਕਾਰ ਦਾ ਪ੍ਰਦਰਸ਼ਨ ਕੀਤਾ ਹੈ। ਸੋ ਸਾਡੇ ਦਿਨ ਚੜ੍ਹਦੇ ਹੀ ਕੀਤੇ ਧਾਵੇ ਦਾ ਉਨ੍ਹਾਂ ਉੱਤੇ ਬੈਠੇ ਡਰ ਨੂੰ ਦੂਰ ਕਰਨ ਲਈ, ਉਨ੍ਹਾਂ ਨੇ ਲਾਸ਼ਾਂ ਨਾਲ ਖੜਮਸਤੀਆਂ ਕੀਤੀਆਂ ਹਨ ਅਤੇ ਲਹੂ ਵਹਾਉਣ ਦੇ ਨਸ਼ੇ ਵਿੱਚ ਮਸਤ ਹੋਏ ਹਨ। ਸਾਢੇ ਚਾਰ ਸਦੀਆਂ ਦੇ ਸਾਡੇ ਇਤਿਹਾਸ ਦਾ ਬਿਰਤਾਂਤ, ਸਾਨੂੰ ਅਤਿਆਚਾਰਾਂ ਦੀਆਂ ਕਈ ਕਥਾਵਾਂ ਦਸਦਾ ਹੈ। ਸੁਰੱਖਿਆ ਵੰਚਿਤ ਆਦਿਵਾਸੀ ਕਿਊਬਨਾਂ ਦੇ ਸਪੇਨੀ ਹਮਲਾਵਰਾਂ ਹੱਥੋਂ ਬੇਰਹਿਮਾਨਾ ਕਤਲ, ਸਮੁੰਦਰੀ ਤੱਟਾਂ ਉੱਤੇ ਸਮੁੰਦਰੀ ਡਾਕੂਆਂ ਰਾਹੀਂ ਮਾਰ ਕੁਟਾਈ ਤੇ ਕਤਲੋ-ਗਾਰਤ, ਸਾਡੀ ਆਜ਼ਾਦੀ ਦੀ ਲੜਾਈ ਸਮੇਂ ਸਪੇਨੀ ਫੌਜੀਆਂ ਦੀ ਬਰਬਰਤਾ। ਅਮਰੀਕਨ ਜਰਨੈਲ Weyler ਹੱਥੋਂ ਕਿਊਬਨ ਫੌਜ ਦੇ ਫੜੇ ਸਿਪਾਹੀਆਂ ਨੂੰ ਗੋਲੀ ਮਾਰ ਦਿੱਤੇ ਜਾਣਾ ਅਤੇ ਪ੍ਰਧਾਨ ਮਚੈਡੋ ਦੀ ਹਕੂਮਤ ਸਮੇਂ ਹੋਏ ਅਤਿਆਚਾਰਾਂ ਤੋਂ ਲੈ ਕੇ ਮਾਰਚ 1935 ਤੱਕ ਦੇ ਕਤਲੇ ਆਮ ਤੱਕ ਦੇ ਸਾਰੇ ਬਿਰਤਾਂਤ। ਪਰ ਕਿਸੇ ਬਿਰਤਾਂਤ ਨੇ ਸਾਡੇ ਇਤਿਹਾਸ ਦਾ ਐਨਾ ਹੈਰਾਨੀਜਨਕ ਤੇ ਖ਼ੂਨੀ ਸਫ਼ਾ ਨਹੀਂ ਲਿਖਿਆ, ਜਿਸ ਵਿੱਚ ਐਨੇ ਆਦਮੀਆਂ ਨੂੰ 11 ਹਫ਼ਤੇ ਪਹਿਲਾਂ ਸੈਂਟੀਆਗੋ-ਡੀ-ਕਿਊਬਾ ਵਿੱਚ ਜਿਸ ਬੇਰਹਿਮੀ ਨਾਲ ਕਤਲ ਕੀਤਾ ਗਿਆ ਹੈ।

ਪਿਛਲੀਆਂ ਸਾਰੀਆਂ ਸਦੀਆਂ ਵਿੱਚ ਕੇਵਲ ਇਕੋ ਇਕ ਆਦਮੀ ਨੇ ਸਾਡੇ ਇਤਿਹਾਸ ਦੇ ਦੋ ਵੱਖਰੇ-ਵੱਖਰੇ ਸਮਿਆਂ ਵਿੱਚ ਕਿਊਬਨਾਂ ਦੀਆਂ ਦੋ ਨਸਲਾਂ ਦੇ ਮਾਸ ਵਿੱਚ ਆਪਣੇ ਖ਼ੂਨੀ ਪੰਜੇ ਗੱਡੇ ਹਨ। ਲਹੂ ਦਾ ਅਜਿਹਾ ਦਰਿਆ ਵਹਾਉਣ ਲਈ ਉਸ ਨੇ ਸਾਡੇ ਰਾਹ-ਨੁਮਾ ਹੋਜ਼-ਮਾਰਟੀ ਦੀ 100 ਸਾਲਾ ਬਰਸੀ 'ਤੇ ਗਣਤੰਤਰ ਦੀ 50 ਵੀਂ ਵਰ੍ਹੇਗੰਢ ਮਨਾਉਣ ਤੱਕ ਉਡੀਕਿਆ ਹੈ। ਉਹ ਆਜ਼ਾਦੀ, ਮਨੁੱਖੀ ਅਧਿਕਾਰਾਂ ਤੇ ਜਨਤਕ ਖ਼ੁਸ਼ੀ ਦਾ ਦਿਨ ਜਿਸ ਦੀ ਪ੍ਰਾਪਤੀ ਲਈ ਸਾਡੇ ਲੋਕਾਂ ਬੇਅੰਤ ਜਾਨਾਂ ਵਾਰੀਆਂ ਸਨ। ਉਸ ਦਾ ਜ਼ੁਰਮ ਹੋਰ ਵੀ ਵੱਡਾ ਤੇ ਨਿੰਦਨਯੋਗ ਹੈ, ਕਿਉਂਕਿ ਉਸ ਨੇ ਪਹਿਲਾਂ ਵੀ 11 ਸਾਲ ਸਾਡੇ ਲੋਕਾਂ ਉੱਤੇ ਧੌਂਸ ਨਾਲ ਹਕੂਮਤ ਕੀਤੀ ਹੈ। ਜਿਨ੍ਹਾਂ ਦੇ ਦਿਲਾਂ ਵਿੱਚ ਪਰੰਪਰਾ ਤੋਂ ਹੀ ਆਜ਼ਾਦੀ ਅਤੇ ਅਣਖ ਦਾ ਜਜ਼ਬਾ ਕੁੱਟ-ਕੁੱਟ ਕੇ ਭਰਿਆ ਹੋਇਆ ਹੈ ਤੇ ਜੋ ਬੁਰਾਈ ਨੂੰ ਅਤਿਅੰਤ ਨਫ਼ਰਤ ਕਰਦੇ ਹਨ। ਇਹ ਆਦਮੀ ਜਨਤਕ ਜੀਵਨ ਵਿੱਚ ਆਪਣੇ ਸਾਰੇ ਜੀਵਨ ਦੇ ਕਦੇ ਇੱਕ ਖਿਣ ਵੀ ਮਨ ਦਾ ਸੱਚਾ, ਆਗਿਆਕਾਰੀ, ਈਮਾਨਦਾਰ ਜਾਂ ਬਹਾਦਰ ਸਾਬਤ ਨਹੀਂ ਹੋਇਆ। ਉਸ ਦੀ 1933 ਦੀ ਵਿਸਾਹਘਾਤੀ ਘਟਨਾ ਨਾਲ ਤਸੱਲੀ ਨਹੀਂ ਹੋਈ, ਨਾ ਹੀ ਮਾਰਚ 1935 ਦੇ ਜ਼ੁਲਮਾਂ ਨਾਲ ਅਤੇ ਨਾ

ਹੀ ਆਪਣੀ ਪਹਿਲੀ ਹਕੂਮਤ ਸਮੇਂ ਗਬਨ ਕੀਤੇ ਚਾਰ ਕਰੋੜ ਡਾਲਰ ਨਾਲ। ਉਸ ਨੂੰ ਮਾਰਚ 1952 ਦੇ ਜ਼ੁਰਮਾਂ ਨਾਲ ਜੁਲਾਈ 1935 ਦੇ ਜ਼ੁਰਮ ਵੀ ਜੋੜਨੇ ਪੈਣਗੇ ਅਤੇ ਉਹ ਲੱਖਾਂ ਹੋਰ ਡਾਲਰ ਵੀ ਜੋ ਉਸ ਨੇ ਗਬਨ ਕਰਨੇ ਹਨ, ਜਿਨ੍ਹਾਂ ਬਾਰੇ ਕੇਵਲ ਸਮਾਂ ਹੀ ਦੱਸ ਸਕੇਗਾ।

ਪ੍ਰਸਿੱਧ ਜਰਮਨ ਫਿਲਾਸਫਰ ਡਾਂਟੇ ਨੇ ਆਪਣੇ ਚਿਤਵੇ ਨਰਕ ਦੇ 9 ਵਾਗਲੇ ਬਣਾਏ ਹਨ। ਸੱਤਵੇਂ ਵਾਗਲੇ ਵਿੱਚ ਉਸ ਨੇ ਮੁਜ਼ਰਮਾਂ ਨੂੰ ਰੱਖਿਆ ਸੀ, ਅੱਠਵੇਂ ਵਿੱਚ ਚੋਰਾਂ ਨੂੰ ਅਤੇ ਨੌਵੇਂ ਵਿੱਚ ਵਿਸਾਹਘਾਤੀਆਂ ਨੂੰ। ਸ਼ੈਤਾਨ ਨੂੰ, ਇਸ ਆਦਮੀ ਦੀ ਆਤਮਾ ਲਈ-ਜੇ ਉਸ ਦੀ ਕੋਈ ਆਤਮਾ ਹੈ ਸਹੀ-ਉਚਿਤ ਥਾਂ ਲੱਭਣ ਲਈ ਕਾਫੀ ਮੁਸ਼ਕਿਲ ਪੇਸ਼ ਆਵੇਗੀ। ਸੈਂਟੀਆਗੋ-ਡੀ-ਕਿਊਬਾ ਵਿੱਚ ਵਾਪਰੇ ਆਤੰਕ ਨੂੰ ਜਿਸ ਮਨੁੱਖ ਨੇ ਭੜਕਾਇਆ ਹੈ, ਉਸ ਦੇ ਮਨ ਵਿੱਚ ਮਨੁੱਖੀ ਭਾਵਨਾਵਾਂ ਲਈ ਕੋਈ ਥਾਂ ਹੀ ਨਹੀਂ। ਮੈਂ ਕਈ ਫੌਜੀ ਸਿਪਾਹੀਆਂ ਦੀ ਜ਼ਬਾਨੀ ਸੁਣਿਆ ਹੈ ਕਿ ਉਹ ਇਹ ਦੱਸਣ ਲਈ ਅਤੀ ਸ਼ਰਮਸਾਰ ਹਨ, ਜੋ ਮਨਹੂਸ ਘਟਨਾਵਾਂ ਉਥੇ ਵਾਪਰੀਆਂ ਹਨ।

ਜਿਉਂ ਹੀ ਲੜਾਈ ਦਾ ਅੰਤ ਹੋਇਆ, ਫੌਜੀ ਸੈਂਟੀਆਗੋ ਦੇ ਸ਼ਹਿਰ ਉਤੇ ਗਿਰਝਾਂ ਵਾਂਗ ਟੁੱਟ ਪਏ ਅਤੇ ਉਨ੍ਹਾਂ ਨੇ ਆਪਣੇ ਗੁੱਸੇ ਦੀ ਕਿਸ਼ਤ ਨਿਹੱਥੇ ਸ਼ਹਿਰ ਦੀ ਆਬਾਦੀ ਸਿਰ ਤਾਰੀ। ਗਲੀ ਦੇ ਐਨ ਵਿਚਕਾਰ ਜਿਸ ਥਾਂ ਲੜਾਈ ਹੋਈ ਸੀ, ਉਸ ਤੋਂ ਬਹੁਤ ਦੂਰ, ਉਨ੍ਹਾਂ ਆਪਣੇ ਦਰਵਾਜ਼ੇ ਮੂਹਰੇ ਖੇਡਦੇ ਇੱਕ ਬਾਲ ਦੇ ਛਾਤੀ ਵਿੱਚ ਦੀ ਗੋਲੀ ਲੰਘਾ ਦਿੱਤੀ ਅਤੇ ਜਿਉਂ ਹੀ ਉਸ ਦਾ ਪਿਤਾ ਉਸ ਨੂੰ ਚੁੱਕਣ ਲਈ ਅੱਗੇ ਵਧਿਆ ਤਾਂ ਦੂਜੀ ਗੋਲੀ ਉਨ੍ਹਾਂ ਉਸ ਦੇ ਮੱਥੇ ਵਿੱਚ ਦੇ ਮਾਰੀ। ਇੱਕ ਸ਼ਬਦ ਕਹਿਣ ਬਗੈਰ ਹੀ ਉਨ੍ਹਾਂ ਨੀਨੋ ਨਾਂਅ ਦੇ ਇੱਕ ਨੌਜਵਾਨ ਨੂੰ ਜੋ ਡਬਲ ਰੋਟੀ ਫੜੀ ਬਾਜ਼ਾਰ ਤੋਂ ਘਰ ਨੂੰ ਜਾ ਰਿਹਾ ਸੀ, ਗੋਲੀ ਮਾਰ ਦਿੱਤੀ। ਸ਼ਾਇਦ ਜਨਤਾ ਵਿਰੁੱਧ ਢਾਹੇ ਗਏ ਜ਼ੁਲਮਾਂ ਦੀ ਕਹਾਣੀ ਦਾ ਅੰਤ ਬਹੁਤ ਲੰਮਾ ਹੋ ਜਾਵੇਗਾ, ਜੇ ਸਾਰਾ ਕੁੱਝ ਦੱਸਿਆ ਜਾਵੇ।

ਜਦੋਂ ਫੌਜ ਨੇ ਉਨ੍ਹਾਂ ਲੋਕਾਂ ਨਾਲ ਇਹ ਵਰਤਾਓ ਕੀਤਾ, ਜੋ ਕਿਸੇ ਤਰ੍ਹਾਂ ਵੀ ਉਸ ਘਟਨਾ ਨਾਲ ਸੰਬੰਧਤ ਨਹੀਂ ਸਨ ਤਾਂ ਜਿਨ੍ਹਾਂ ਕੈਦੀਆਂ ਨੇ ਉਸ ਮੁਹਿੰਮ ਵਿੱਚ ਹਿੱਸਾ ਲਿਆ ਸੀ ਜਾਂ ਜਿਨ੍ਹਾਂ ਉੱਤੇ ਹਿੱਸਾ ਲੈਣ ਦੀ ਸ਼ੱਕ ਕੀਤੀ ਗਈ ਸੀ, ਉਨ੍ਹਾਂ ਦੀ ਹੋਣੀ ਬਾਰੇ ਤੁਸੀਂ ਆਪ ਹੀ ਅੰਦਾਜ਼ਾ ਲਾ ਸਕਦੇ ਹੋ। ਇਸ ਮੁਕੱਦਮੇ ਵਾਂਗ ਹੀ ਉਨ੍ਹਾਂ ਕਈ ਅਜਿਹੇ ਵਿਅਕਤੀਆਂ ਨੂੰ ਵੀ ਮੁਜ਼ਰਮ ਕਰਾਰ ਦਿੱਤਾ, ਜਿਨ੍ਹਾਂ ਦਾ ਇਸ ਸਾਕੇ ਨਾਲ ਕਿਸੇ ਤਰ੍ਹਾਂ ਵੀ ਸੰਬੰਧ ਨਹੀਂ ਸੀ। ਉਨ੍ਹਾਂ ਕਈ ਉਹ ਕੈਦੀ ਵੀ ਮਾਰ ਮੁਕਾਏ ਜੋ ਇਸ ਮੁਹਿੰਮ ਵਿੱਚ ਸ਼ਾਮਲ ਨਹੀਂ ਸਨ। ਉਨ੍ਹਾਂ ਦੀ ਗਿਣਤੀ ਸਰਕਾਰ ਦੇ ਦੱਸੇ ਅੰਕੜਿਆਂ ਵਿੱਚ ਸ਼ਾਮਲ ਨਹੀਂ ਕੀਤੀ ਗਈ। ਇਹ ਤਾਂ ਕੇਵਲ ਸਾਡੇ ਬੰਦਿਆਂ ਨਾਲ ਹੀ ਸੰਬੰਧਤ ਹੈ। ਕਿਸੇ ਦਿਨ ਸਾਰੇ ਮਾਰੇ ਗਏ ਬੰਦਿਆਂ ਦਾ ਪਤਾ ਲੱਗ ਜਾਵੇਗਾ।

ਪਹਿਲਾ ਕੈਦੀ ਜਿਸ ਨੂੰ ਇਨ੍ਹਾਂ ਮੌਤ ਦੇ ਘਾਟ ਉਤਾਰਿਆ, ਸਾਡਾ ਡਾਕਟਰ ਮੈਰੀਓ ਮੋਨਾਜ਼ (Mario Monaz) ਸੀ, ਜਿਸ ਕੋਲ ਨਾ ਕੋਈ ਹਥਿਆਰ ਸੀ ਅਤੇ ਨਾ ਹੀ ਕੋਈ ਵਰਦੀ। ਉਸ ਨੇ ਕੇਵਲ ਇੱਕ ਡਾਕਟਰ ਦੇ ਚਿੱਟੇ ਕੱਪੜੇ ਪਹਿਨੇ ਹੋਏ ਸਨ। ਉਹ ਬੜਾ ਦਰਿਆ ਦਿਲ ਅਤੇ ਨੇਕ ਬੰਦਾ ਸੀ, ਜਿਸ ਨੇ ਜਖਮੀ ਦੋਸਤ ਅਤੇ ਦੁਸ਼ਮਣ ਦੋਹਾਂ ਦਾ ਇਕੋ ਜਿੰਨਾਂ ਧਿਆਨ ਰੱਖਿਆ। ਸ਼ਹਿਰ ਦੇ ਹਸਪਤਾਲ ਤੋਂ ਲੈ ਕੇ

ਛਾਉਣੀ ਤੱਕ ਜਾਂਦੀ ਸੜਕ ਉੱਤੇ, ਉਨ੍ਹਾਂ ਉਸ ਦੀ ਪਿੱਠ ਵਿੱਚ ਗੋਲੀ ਮਾਰੀ ਅਤੇ ਉਸ ਨੂੰ ਉਥੇ ਹੀ ਮੂਧੇ ਮੂੰਹ, ਲਹੂ ਦੇ ਛੱਪੜ ਵਿੱਚ ਪਿਆ ਰਹਿਣ ਦਿੱਤਾ। ਪ੍ਰੰਤੂ ਸਮੁੱਚੇ ਕੈਦੀਆਂ ਦਾ ਕਤਲੇ ਆਮ ਦੁਪਹਿਰ ਤਿੰਨ ਵਜੇ ਤੋਂ ਪਿੱਛੋਂ ਸ਼ੁਰੂ ਹੋਇਆ। ਉਦੋਂ ਤੱਕ ਫੌਜੀ ਬਤਿਸਤਾ ਦੇ ਸਰਕਾਰੀ ਹੁਕਮਾਂ ਦੀ ਉਡੀਕ ਕਰਦੇ ਰਹੇ ਸਨ।

ਤਦ ਜਰਨੈਲ Martin Diaz Tamayo ਹਵਾਨਾ ਤੋਂ ਉੱਥੇ ਪਹੁੰਚਿਆ ਤਾਂ ਉਹ ਆਪਣੇ ਨਾਲ ਹਵਾਨਾ ਵਿੱਚ ਬਤਿਸਤਾ ਤੇ ਕਿਊਬਨ ਫੌਜ ਦੇ ਮੁਖੀ ਤੇ ਫੌਜੀ ਸੂਹੀਆ ਮਹਿਕਮੇ ਦੇ ਦੂਜੇ ਵੱਡੇ ਅਫਸਰਾਂ ਨਾਲ ਹੋਈ ਮੀਟਿੰਗ ਪਿੱਛੋਂ ਖਾਸ ਹੁਕਮ ਲੈ ਕੇ ਗਿਆ ਸੀ। ਉਸ ਨੇ ਕਿਹਾ ਕਿ ਇਹ ਬੜੀ ਸ਼ਰਮਨਾਕ ਤੇ ਬੇਇੱਜ਼ਤੀ ਦੀ ਗੱਲ ਹੈ ਕਿ ਬਾਗ਼ੀਆਂ ਨਾਲੋਂ ਤਿੰਨ ਗੁਣਾ ਵੱਧ ਫੌਜੀ ਮਾਰੇ ਗਏ ਹੋਣ। ਹਰ ਮਾਰੇ ਗਏ ਫੌਜੀ ਸਿਪਾਹੀ ਪਿੱਛੇ 10 ਕੈਦੀਆਂ ਨੂੰ ਮਾਰਿਆ ਜਾਵੇ। ਇਹ ਸਨ ਉਹ ਆਰਡਰ ਜੋ ਹਵਾਨਾ ਤੋਂ ਭੇਜੇ ਗਏ ਸਨ।

ਹਰ ਸਮਾਜ ਵਿੱਚ ਕੁੱਝ ਲੋਕ ਘ੍ਰਿਣਤ ਭਾਵਨਾਵਾਂ ਦੇ ਹੁੰਦੇ ਹਨ। ਉਹ ਕਿਸੇ ਦੇ ਦੁੱਖ ਨੂੰ ਵੇਖ ਕੇ ਖੁਸ਼ੀ ਮਹਿਸੂਸ ਕਰਨ ਵਾਲੇ, ਵਹਿਸ਼ੀ, ਕਾਤਲ ਅਤੇ ਕਈ ਪ੍ਰਕਾਰ ਦੇ ਜੱਦੀ ਮੁਜਰਮ ਮਨੁੱਖੀ ਸ਼ਕਲੋ-ਸੂਰਤੋਂ ਵਿੱਚ ਘੁੰਮਦੇ ਹਨ। ਪਰ ਅਸਲੋਂ ਉਹ ਵਹਿਸ਼ੀ ਦਰਿੰਦੇ ਹੁੰਦੇ ਹਨ ਜੋ ਕੇਵਲ ਸਮਾਜ ਦੇ ਅਨੁਸ਼ਾਸਨ ਕਰਕੇ ਆਪਣੇ ਕੁਕਰਮਾਂ ਤੋਂ ਰੁਕੇ ਰਹਿੰਦੇ ਹਨ। ਜੇ ਉਨ੍ਹਾਂ ਨੂੰ ਲਹੂ ਦੇ ਦਰਿਆ ਵਿੱਚੋਂ ਇਕ ਕੱਪ ਪਿਆ ਦਿੱਤਾ ਜਾਵੇ ਤਾਂ ਉਹ ਸਾਰਾ ਦਰਿਆ ਪੀ ਕੇ ਵੀ ਨਹੀਂ ਰੱਜਣਗੇ।

ਅਜਿਹੇ ਲੋਕਾਂ ਨੂੰ ਤਾਂ ਕੇਵਲ ਸਰਕਾਰ ਦੀ ਖੁੱਲ੍ਹੀ ਛੁੱਟੀ ਦੀ ਲੋੜ ਹੁੰਦੀ ਹੈ। ਇਨ੍ਹਾਂ ਦੇ ਹੱਥੀਂ ਕਿਊਬਾ ਦੇ ਬੜੇ ਬਹਾਦਰ, ਅੱਤ ਦਰਜੇ ਦੇ ਈਮਾਨਦਾਰ ਤੇ ਆਦਰਸ਼ਵਾਦੀ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ ਹੈ। ਜ਼ਾਲਮ ਬਤਿਸਤਾ ਸਾਡੇ ਬੰਦਿਆਂ ਨੂੰ ਭਾੜੇ ਉੱਤੇ ਲਏ ਹੋਏ ਬਾਗ਼ੀ ਕਹਿੰਦਾ ਸੀ। ਉਹ ਗਣਤੰਤਰ ਦੇ ਖਜ਼ਾਨੇ ਵਿੱਚੋਂ ਤਨਖ਼ਾਹ ਲੈਂਦੇ ਫੌਜੀਆਂ ਦੇ ਹੱਥੋਂ ਬਹਾਦਰਾਂ ਦੀ ਮੌਤ ਮਰ ਰਹੇ ਸਨ। ਓਹ ਫੌਜੀ ਜਿਨ੍ਹਾਂ ਨੂੰ ਹਥਿਆਰ ਗਣਤੰਤਰ ਦੀ ਰੱਖਿਆ ਲਈ ਦਿੱਤੇ ਗਏ ਸਨ, ਪਰ ਜਿਨ੍ਹਾਂ ਦੀ ਵਰਤੋਂ ਉਹ ਬਤਿਸਤਾ ਜੁੰਡਲੀ ਦੇ ਹੱਕਾਂ ਦੀ ਰਾਖੀ ਲਈ ਕਰਦੇ ਹੋਏ ਆਪਣੇ ਵਧੀਆ ਸ਼ਹਿਰੀਆਂ ਦਾ ਘਾਣ ਕਰ ਰਹੇ ਸਨ।

ਸਾਡੇ ਸਾਥੀਆਂ ਨੂੰ ਤਸੀਹੇ ਦੇ ਕੇ ਫੌਜ ਨੇ ਉਨ੍ਹਾਂ ਨੂੰ ਉਨ੍ਹਾਂ ਦੀ ਜਾਨ ਬਖਸ਼ੀ ਦਾ ਲਾਲਚ ਦਿੱਤਾ। ਇਸ ਸ਼ਰਤ ਉੱਤੇ ਕਿ ਉਹ ਆਪਣੇ ਆਦਰਸ਼ਾਂ ਨੂੰ ਛੱਡ ਕੇ ਝੂਠੀ ਮੂਠੀ ਇਹ ਕਹਿ ਦੇਣ ਕਿ ਪਹਿਲੇ ਪ੍ਰਧਾਨ ਪ੍ਰਾਇਓ ਸੋਰਾਕਾਸ ਨੇ ਉਨ੍ਹਾਂ ਨੂੰ ਇਸ ਮੁਹਿੰਮ ਲਈ ਧੰਨ ਦਿੱਤਾ ਸੀ। ਜਦੋਂ ਉਨ੍ਹਾਂ ਇਸ ਗੱਲ ਨੂੰ ਨਫ਼ਰਤ ਨਾਲ ਤੱਕਦਿਆਂ ਹੋਇਆਂ ਅਜਿਹੇ ਬਿਆਨਾਂ ਤੋਂ ਇਨਕਾਰ ਕਰ ਦਿੱਤਾ ਤਾਂ ਫੌਜੀਆਂ ਨੇ ਉਨ੍ਹਾਂ ਨੂੰ ਹੋਰ ਤਸੀਹੇ ਦਿੱਤੇ ਜਾਣ ਦਾ ਅੰਤ ਮੁਕਾ ਦਿੱਤਾ। ਉਨ੍ਹਾਂ ਨੇ ਉਨ੍ਹਾਂ ਦੇ ਪਤਾਲੂ ਭੰਨ ਸੁੱਟੇ, ਅੱਖਾਂ ਨੋਚ ਸੁੱਟੀਆਂ, ਪਰ ਕਿਸੇ ਨੇ ਉਨ੍ਹਾਂ ਅੱਗੇ ਈਨ ਨਹੀਂ ਮੰਨੀ ਅਤੇ ਤਸੀਹੇ ਸਹਿੰਦਿਆਂ ਨਾਂ ਹੀ ਉਨ੍ਹਾਂ ਵੱਲੋਂ ਕੋਈ ਸ਼ਿਕਾਇਤ ਜਾਂ ਬੇਨਤੀ ਕੀਤੀ ਗਈ ਸੁਣੀ ਗਈ। ਇੱਥੋਂ ਤੱਕ ਕਿ ਜਦੋਂ ਸਾਡੇ ਆਦਮੀਆਂ ਨੂੰ ਉਨ੍ਹਾਂ ਦੇ ਮਰਦਊਪੁਣੇ ਤੋਂ ਵੀ ਵਾਂਝਿਆਂ ਕਰ ਦਿੱਤਾ ਗਿਆ ਸੀ ਤਾਂ ਵੀ ਉਹ ਆਪਣੇ ਤਸੀਹੇ ਦੇਣ ਵਾਲਿਆਂ ਨਾਲੋਂ ਹਜ਼ਾਰਾਂ ਗੁਣਾ ਵੱਧ ਮਰਦਊਪੁਣੇ ਦਾ ਸਬੂਤ ਦੇ ਰਹੇ ਸਨ। ਫੋਟੋਗ੍ਰਾਫ ਜੋ ਉਸ ਵੇਲੇ ਲਏ ਗਏ, ਉਹ

ਝੂਠ ਨਹੀਂ ਬੋਲਦੇ, ਉਹ ਦੱਸਦੇ ਹਨ ਕਿ ਉਨ੍ਹਾਂ ਦੇ ਸਰੀਰਾਂ ਦੇ ਟੁਕੜੇ-ਟੁਕੜੇ ਕੀਤੇ ਗਏ। ਫੌਜੀਆਂ ਨੇ ਹੋਰ ਵੀ ਕਈ ਤਰੀਕੇ ਵਰਤੇ। ਸਾਡੇ ਮਰਦ ਯੋਧਿਆਂ ਦੀ ਬਹਾਦਰੀ ਤੋਂ ਛਿੱਥੇ ਪਿਆਂ ਉਨ੍ਹਾਂ ਨੇ ਸਾਡੀਆਂ ਸਾਥੀ ਇਸਤਰੀਆਂ ਦੇ ਮਨੋਬਲ ਨੂੰ ਤੋੜਨ ਦਾ ਯਤਨ ਕੀਤਾ। ਆਪਣੇ ਹੱਥਾਂ ਵਿੱਚ ਖ਼ੂਨ ਨਾਲ ਲੱਥ-ਪੱਥ ਮਨੁੱਖੀ ਅੱਖ ਨੂੰ ਫੜੇ ਹੋਏ ਇੱਕ ਸਾਰਜੈਂਟ ਅਤੇ ਕਈ ਹੋਰ ਸਿਪਾਹੀ ਉਸ ਕਾਲ ਕੋਠੜੀ ਵਿੱਚ ਗਏ ਜਿੱਥੇ ਸਾਡੀਆਂ ਦੋਵੇਂ ਸਾਥਣਾਂ Melba Hernandez ਅਤੇ Haydee Santamaria ਕੈਦ ਸਨ। ਉਨ੍ਹਾਂ ਸੈਂਟਾਮਾਰੀਆ ਨਾਲ ਉਸ ਨੂੰ ਉਹ ਅੱਖ ਵਿਖਾਉਂਦਿਆਂ ਗੱਲ ਕੀਤੀ, 'ਇਹ ਅੱਖ ਤੇਰੇ ਭਰਾ ਦੀ ਹੈ, ਜੇ ਤੂੰ ਉਨ੍ਹਾਂ ਬਿਆਨਾਂ ਦੀ ਗਵਾਹੀ ਨਹੀਂ ਭਰੇਗੀ, ਜਿਸ ਤੋਂ ਉਸ ਨੇ ਇਨਕਾਰ ਕੀਤਾ ਹੈ ਤਾਂ ਅਸੀਂ ਉਸ ਦੀ ਦੂਜੀ ਅੱਖ ਵੀ ਕੱਢ ਦਿਆਂਗੇ।' ਉਸ ਬਹਾਦਰ ਇਸਤਰੀ ਨੇ ਜਿਹੜੀ ਆਪਣੇ ਬਹਾਦਰ ਭਰਾ ਨੂੰ ਹੋਰ ਹਰ ਸ਼ੈਅ ਤੋਂ ਵੱਧ ਪਿਆਰ ਕਰਦੀ ਸੀ, ਬੜੇ ਮਾਣ-ਮੱਤੇ ਢੰਗ ਨਾਲ ਕਿਹਾ, 'ਜੇ ਤੁਸੀਂ ਉਸ ਦੀ ਇੱਕ ਅੱਖ ਕੱਢ ਦਿੱਤੀ ਹੈ ਤੇ ਉਸ ਨੇ ਝੂਠੇ ਬਿਆਨ ਦੀ ਤਸਦੀਕ ਨਹੀਂ ਕੀਤੀ ਤਾਂ ਮੈਂ ਵੀ ਨਹੀਂ ਕਰਾਂਗੀ।'

ਬਾਅਦ ਵਿੱਚ ਉਹ ਵਾਪਸ ਮੁੜ ਗਏ ਅਤੇ ਜਗਦੀਆਂ ਸਿਗਰਟਾਂ ਨਾਲ ਉਸ ਦੀਆਂ ਬਾਹਾਂ ਸਾੜ ਦਿੱਤੀਆਂ ਅਤੇ ਆਖਰ ਵਿੱਚ ਉਸ ਨੂੰ ਕਹਿਣ ਲੱਗੇ, 'ਤੇਰਾ ਮਗੇਂਤਰ ਵੀ ਹੁਣ ਜਿਊਂਦਾ ਨਹੀਂ ਰਿਹਾ, ਕਿਉਂਕਿ ਅਸੀਂ ਉਸ ਨੂੰ ਵੀ ਮਾਰ ਦਿੱਤਾ ਹੈ। ਪ੍ਰੰਤੂ ਉਸ ਨੇ ਬਿਨਾਂ ਹਿਚਕਿਚਾਹਟ ਉੱਤਰ ਦਿੱਤਾ, 'ਉਹ ਮਰਿਆ ਨਹੀਂ, ਮਾਤਰੀ ਭੂਮੀ ਲਈ ਮਰਨਾ ਸਦਾ ਜੀਵਤ ਹੋ ਜਾਣਾ ਹੈ।'

ਸਾਡੇ ਇਤਿਹਾਸ ਵਿੱਚ ਕਦੇ ਵੀ ਕਿਊਬਨ ਇਸਤਰੀਆਂ ਦੀ ਅਣਖ ਅਤੇ ਬਹਾਦਰੀ ਇਨ੍ਹਾਂ ਉਚਾਣਾਂ ਤੱਕ ਨਹੀਂ ਪਹੁੰਚੀ। ਸ਼ਹਿਰ ਦੇ ਵੱਖਰੇ-ਵੱਖਰੇ ਹਸਪਤਾਲਾਂ ਵਿੱਚ ਪਏ ਜ਼ਖਮੀਂ ਬਾਗ਼ੀਆਂ ਨਾਲ ਵੀ ਕੋਈ ਇੱਜ਼ਤ ਭਰਿਆ ਵਰਤਾਓ ਨਹੀਂ ਕੀਤਾ ਗਿਆ। ਉਨ੍ਹਾਂ ਦਾ ਗਿੱਧਾਂ ਦੇ ਆਪਣੇ ਸ਼ਿਕਾਰ ਦੇ ਪਿੱਛੇ ਪੈਣ ਵਾਂਗ ਪਿੱਛਾ ਕੀਤਾ ਗਿਆ। Centro Gallego ਦੇ ਹਸਪਤਾਲ ਵਿੱਚ, ਫੌਜੀ ਅਪਰੇਸ਼ਨ ਦੇ ਕਮਰੇ ਵਿੱਚ ਹੀ ਜ਼ਬਰਦਸਤੀ ਜਾ ਘੁਸੇ, ਜਿੱਥੇ ਸਾਡੇ ਦੋ ਸਖਤ ਜ਼ਖਮੀਂ ਹੋਏ ਸਾਥੀਆਂ ਨੂੰ ਖ਼ੂਨ ਦਿੱਤਾ ਜਾ ਰਿਹਾ ਸੀ। ਉਨ੍ਹਾਂ ਨੇ, ਉਨ੍ਹਾਂ ਨੂੰ ਅਪਰੇਸ਼ਨ ਦੇ ਮੇਜ਼ਾਂ ਉੱਤੋਂ ਹੀ ਘਸੀਟ ਲਿਆ, ਕਿਉਂਕਿ ਜ਼ਖਮੀਂ ਖੜੋ ਨਹੀਂ ਸਨ ਸਕਦੇ। ਇਸ ਲਈ ਉਨ੍ਹਾਂ ਨੂੰ ਧੂਹ ਕੇ ਹੀ ਹਸਪਤਾਲ ਦੇ ਤਹਿਖਾਨੇ ਵਿੱਚ ਲਿਜਾਇਆ ਗਿਆ, ਜਿਥੋਂ ਉਨ੍ਹਾਂ ਦੀਆਂ ਲਾਸ਼ਾਂ ਹੀ ਮਿਲੀਆਂ। ਉਹ ਇਹੀ ਕੁੱਝ ਉਸ ਸਪੇਨੀ ਹਸਪਤਾਲ ਵਿੱਚ ਨਾ ਕਰ ਸਕੇ ਜਿੱਥੇ Gustavo Arcos & Jose Ponce ਜ਼ਖਮੀਂ ਹੋਏ ਪਏ ਸਨ, ਕਿਉਂਕਿ ਉਨ੍ਹਾਂ ਨੂੰ ਡਾਕਟਰ ਪੋਸਾਡੋ ਨੇ ਰੋਕ ਦਿੱਤਾ ਸੀ, ਜਿਸ ਨੇ ਬੜੀ ਬਹਾਦਰੀ ਨਾਲ ਕਿਹਾ ਸੀ ਕਿ ਉਹ ਕੇਵਲ ਉਸ ਦੀ ਲਾਸ਼ ਉਤੋਂ ਹੀ ਲੰਘ ਕੇ ਜਾ ਸਕਦੇ ਸਨ। Pedro Miret, Abelardo Crespo ਅਤੇ Fidel Labrador ਨੂੰ ਮਿਲਟਰੀ ਹਸਪਤਾਲ ਵਿੱਚ ਮਾਰਨ ਖਾਤਰ ਉਨ੍ਹਾਂ ਦੀਆਂ ਨਸਾਂ ਵਿੱਚ ਹਵਾ ਅਤੇ ਮੁਸ਼ਕ ਕਾਫੂਰ ਦੇ ਟੀਕੇ ਲਾਏ ਗਏ। ਪਰ ਫੌਜੀ ਡਾਕਟਰ ਕਪਤਾਨ Tamayo ਦੀ ਮਿਹਰਬਾਨੀ ਨਾਲ ਉਨ੍ਹਾਂ ਦੀ ਜਾਨ ਬਚ ਗਈ। ਜਿਸ ਨੇ ਇੱਕ ਸੱਚਾ ਤੇ ਬਾਇੱਜ਼ਤ ਫੌਜੀ ਹੁੰਦਿਆਂ ਹੋਇਆਂ ਆਪਣੇ ਪਿਸਤੌਲ ਦੀ ਨੋਕ ਉੱਤੇ ਇਨ੍ਹਾਂ ਤਿੰਨ ਆਦਮੀਆਂ ਨੂੰ ਉਨ੍ਹਾਂ ਦੇ ਬੇਰਹਿਮ ਕੈਦ ਕਰਨ ਵਾਲਿਆਂ ਹੱਥੋਂ ਖੋਹ ਕੇ ਸ਼ਹਿਰ ਦੇ

ਹਸਪਤਾਲ ਵਿੱਚ ਦਾਖਲ ਕਰਾ ਦਿੱਤਾ। ਇਹੀ ਕੇਵਲ ਉਹ ਪੰਜ ਸਾਡੇ ਨੌਜਵਾਨ ਸਨ ਜੋ ਸਾਡੇ ਸਾਰੇ ਜ਼ਖਮੀਆਂ ਵਿੱਚੋਂ ਜਿਉਂਦੇ ਰਹਿ ਸਕੇ।

ਲੜਾਈ ਦੇ ਅਗਲੇ ਦਿਨ ਸਵੇਰ ਸਾਰ ਹੀ ਸਾਡੇ ਆਦਮੀਆਂ ਦੀ ਇੱਕ ਟੋਲੀ ਨੂੰ ਬਾਰਕਾਂ ਵਿੱਚੋਂ ਕੱਢ ਕੇ ਗੱਡੀ ਰਾਹੀਂ Siboney, La Maya, Songo ਅਤੇ ਹੋਰ ਥਾਵਾਂ ਉੱਤੇ ਲਿਜਾਇਆ ਗਿਆ। ਤਦ ਉਨ੍ਹਾਂ ਨੂੰ ਤਸੀਹਿਆਂ ਨਾਲ ਸ਼ਕਲੋਂ-ਬੇਸ਼ਕਲ ਕੀਤਿਆਂ ਹੋਇਆਂ ਨੂੰ ਲੱਤਾਂ ਬਾਹਾਂ ਤੋਂ ਨੂੜ ਕੇ, ਮੂੰਹ ਬੰਨ੍ਹ ਕੇ, ਇਨ੍ਹਾਂ ਗੁੰਮਨਾਮ ਥਾਵਾਂ ਉੱਤੇ ਕਤਲ ਕਰ ਦਿੱਤਾ ਗਿਆ। ਪਰ ਸਰਕਾਰੀ ਰਿਕਾਰਡ ਵਿੱਚ ਫੌਜ ਨਾਲ ਲੜਦੇ ਸਮੇਂ ਮਾਰੇ ਗਏ ਦਿਖਾਇਆ ਗਿਆ। ਕਈ ਦਿਨਾਂ ਦੇ ਇਸ ਪ੍ਰਕਾਰ ਦੇ ਅਤਿਆਚਾਰ ਪਿੱਛੋਂ ਫੜੇ ਗਏ ਕੁੱਝ ਹੀ ਕੈਦੀ ਬਚ ਸਕੇ।

ਕਈਆਂ ਨੂੰ ਆਪਣੀਆਂ ਕਬਰਾਂ ਆਪ ਪੁੱਟਣ ਲਈ ਕਿਹਾ ਗਿਆ। ਸਾਡੇ ਇੱਕ ਨੌਜਵਾਨ ਨੇ ਅਜਿਹਾ ਕਰਦਿਆਂ ਪਿੱਛੇ ਮੁੜ ਕੇ ਆਪਣੇ ਇਕ ਕਾਤਲ ਦੇ ਮੂੰਹ ਉੱਤੇ ਕਹੀ ਦੇ ਮਾਰੀ। ਸਾਡੇ ਦੂਜੇ ਬੰਦਿਆਂ ਨੂੰ ਜਿਉਂਦੇ ਹੀ ਦਫਨਾ ਦਿੱਤਾ ਗਿਆ, ਜਦੋਂ ਕਿ ਉਨ੍ਹਾਂ ਦੇ ਹੱਥ ਉਨ੍ਹਾਂ ਦੀਆਂ ਪਿੱਠਾਂ ਪਿੱਛੇ ਬੰਨ੍ਹੇ ਹੋਏ ਸਨ। ਕਈ ਸੁੰਨੀਆਂ ਥਾਵਾਂ ਸਾਡੇ ਬਹਾਦਰਾਂ ਦਾ ਕਬਰਸਤਾਨ ਬਣੀਆਂ ਹਨ। ਫੌਜ ਦੀ ਚਾਂਦਮਾਰੀ ਦੀ ਥਾਂ ਦੇ ਕੋਲ ਸਾਡੇ ਪੰਜ ਬਹਾਦਰ ਦੱਬੇ ਪਏ ਹਨ। ਕਿਸੇ ਦਿਨ ਇਨ੍ਹਾਂ ਨੂੰ ਇਥੋਂ ਦੀਆਂ ਕਬਰਾਂ ਵਿੱਚੋਂ ਕੱਢ ਲਿਆ ਜਾਵੇਗਾ। ਇਨ੍ਹਾਂ ਨੂੰ ਲੋਕਾਂ ਦੇ ਮੋਢਿਆਂ ਉੱਤੇ ਚੁੱਕੇ ਜਾ ਕੇ ਹੋਜ਼-ਮਾਰਟੀ ਦੇ ਮਕਬਰੇ ਕੋਲ ਦਫਨਾਇਆ ਜਾਵੇਗਾ ਅਤੇ ਯਕੀਨੀ ਤੌਰ 'ਤੇ ਉਨ੍ਹਾਂ ਦੀ ਆਜ਼ਾਦ ਹੋਈ ਮਾਤਰੀ ਭੂਮੀ, ਉਨ੍ਹਾਂ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਇੱਕ ਸਮਾਰਕ ਉਸਾਰੇਗੀ।

ਆਖਰੀ ਨੌਜਵਾਨ ਜਿਹੜਾ ਸੈਂਟੀਆਗੋ ਦੇ ਸੂਬੇ ਵਿੱਚ ਸ਼ਹੀਦ ਹੋਇਆ ਉਹ ਮੇਰੀਓ ਮਾਰਟੀ ਸੀ। ਸਾਡੇ ਸਾਥੀ ਸੀਰੋ, ਰੀਡੋਂਡੋ ਨਾਲ ਉਹ 30 ਜੁਲਾਈ ਵੀਰਵਾਰ ਦੀ ਸਵੇਰ ਨੂੰ ਸੀਬੋਨੀ ਦੀਆਂ ਗੁਫਾਵਾਂ ਵਿੱਚੋਂ ਫੜਿਆ ਗਿਆ ਸੀ। ਜਿਉਂ ਹੀ ਫੌਜੀ ਇਨ੍ਹਾਂ ਦੋਹਾਂ ਨੂੰ ਬਾਹਾਂ ਉੱਪਰ ਚੁਕਾਈ ਹੋਈ, ਸੜਕ ਦੇ ਥੱਲੇ ਨੂੰ ਤੋਰੀ ਲਿਆ ਰਹੇ ਸਨ ਤਾਂ ਮੇਰੀਓ ਮਾਰਟੀ ਦੀ ਪਿੱਠ ਵਿੱਚ ਗੋਲੀ ਮਾਰੀ ਗਈ ਅਤੇ ਜਦੋਂ ਉਹ ਧਰਤੀ ਉੱਤੇ ਡਿੱਗ ਪਿਆ ਤਾਂ ਉਸ ਦੇ ਸਰੀਰ ਨੂੰ ਗੋਲੀਆਂ ਨਾਲ ਛਲਣੀ ਕਰ ਦਿੱਤਾ ਗਿਆ। ਰੀਡੋਂਡੋ ਨੂੰ ਛਾਉਣੀ ਵਿੱਚ ਲਿਜਾਇਆ ਗਿਆ ਪਰ ਜਦੋਂ ਮੇਜਰ Perez Chaumont ਨੇ ਉਸ ਨੂੰ ਵੇਖਿਆ ਤਾਂ ਉਹ ਪੁਕਾਰ ਉਠਿਆ, 'ਤੁਸੀਂ ਇਸ ਨੂੰ ਇਥੇ ਕਿਉਂ ਲਿਆਂਦਾ ਹੈ?' ਕਚਹਿਰੀ ਨੇ ਇਹ ਘਟਨਾ ਉਸ ਬਚ ਰਹੇ ਨੌਜਵਾਨ ਦੇ ਮੂੰਹੋਂ ਆਪ ਸੁਣੀ ਹੈ। ਸ਼ੁਕਰ ਹੈ ਕਿ ਮੇਜਰ ਦਾ ਸਿਪਾਹੀਆਂ ਨੂੰ ਇਹ ਕਹਿਣਾ ਕਿ ਉਨ੍ਹਾਂ ਉਸ ਨੂੰ ਉੱਥੇ ਲਿਆ ਕੇ ਗਲਤੀ ਕੀਤੀ ਸੀ, ਉਸ ਨੂੰ ਜੀਵਤ ਰੱਖ ਸਕਿਆ।

ਸਾਰੇ ਸੂਬੇ ਅੰਦਰ ਸਾਡੇ ਬੰਦਿਆਂ ਨਾਲ ਇਹੋ ਵਰਤਾਰਾ ਕੀਤਾ ਗਿਆ। ਜੁਲਾਈ 26 ਤੋਂ 10 ਦਿਨ ਪਿੱਛੋਂ ਸ਼ਹਿਰ ਦੇ ਇੱਕ ਅਖ਼ਬਾਰ ਨੇ ਇਹ ਖਬਰ ਛਾਪੀ ਕਿ ਦੋ ਨੌਜਵਾਨ Manzanillo ਤੋਂ Bayamas ਨੂੰ ਜਾਂਦੀ ਸੜਕ ਉੱਤੇ ਇੱਕ ਦਰਖ਼ਤ ਨਾਲ ਲਟਕਦੇ ਮਿਲੇ ਹਨ। ਪਿੱਛੋਂ ਜਦੋਂ ਉਨ੍ਹਾਂ ਦੇ ਸਰੀਰਾਂ ਦੀ ਪਹਿਚਾਣ ਹੋਈ ਤਾਂ ਉਨ੍ਹਾਂ ਵਿੱਚੋਂ ਇੱਕ ਹਿਊਗੋ ਕਮੈਜੋ ਅਤੇ ਦੂਜਾ ਪੀਡਰੋ ਵੈਲੀਜ਼ ਸੀ। ਉਥੇ ਹੀ ਇੱਕ ਹੋਰ ਵੀ ਅਜੀਬ ਘਟਨਾ ਵਾਪਰੀ ਸੀ। ਮੈਨਾਜ਼ਾਨਿਲੋ ਦੀਆਂ ਫੌਜੀ ਬੈਰਕਾਂ ਵਿੱਚੋਂ ਸਵੇਰੇ

2:00 ਵਜੇ ਲਿਜਾਏ ਜਾਣ ਵਾਲੇ ਤਿੰਨ ਮੁਲਜ਼ਮ ਸਨ, ਜਿਨ੍ਹਾਂ ਨੂੰ ਹਾਈਵੇਅ ਦੇ ਕਿਸੇ ਥਾਂ ਉੱਤੇ ਗੱਡੀ ਵਿੱਚੋਂ ਬਾਹਰ ਕੱਢਿਆ ਗਿਆ ਅਤੇ ਉਦੋਂ ਤੱਕ ਉਨ੍ਹਾਂ ਨੂੰ ਕੁੱਟਿਆ ਜਾਂਦਾ ਰਿਹਾ ਜਦੋਂ ਤੱਕ ਕਿ ਉਹ ਬੇਹੋਸ਼ ਨਾ ਹੋ ਗਏ ਅਤੇ ਫਿਰ ਰੱਸੀ ਨਾਲ ਉਨ੍ਹਾਂ ਦੇ ਗੱਲ ਘੁੱਟ ਦਿੱਤੇ ਗਏ। ਜਦੋਂ ਉਨ੍ਹਾਂ ਨੂੰ ਮੁਰਦਾ ਜਾਣ ਕੇ ਉਥੇ ਹੀ ਛੱਡ ਦਿੱਤਾ ਗਿਆ ਤਾਂ ਉਨ੍ਹਾਂ ਵਿੱਚੋਂ ਇੱਕ Andres Garcia ਮੁੜ ਹੋਸ਼ ਵਿੱਚ ਆ ਗਿਆ ਅਤੇ ਉਸ ਨੇ ਇੱਕ ਕਿਸਾਨ ਦੇ ਘਰ ਵਿੱਚ ਜਾ ਸ਼ਰਨ ਲਈ। ਸ਼ੁਕਰ ਹੈ, ਇਉਂ ਇਸ ਜ਼ੁਰਮ ਦਾ ਪਤਾ ਕਚਹਿਰੀ ਨੂੰ ਲੱਗ ਸਕਿਆ। ਸਾਡੇ ਸਾਰੇ ਆਦਮੀ ਜਿਨ੍ਹਾਂ ਨੂੰ ਬੇਯਾਮੋ ਦੇ ਇਲਾਕੇ ਵਿੱਚ ਕੈਦੀ ਬਣਾਇਆ ਗਿਆ ਸੀ, ਵਿੱਚੋਂ ਕੇਵਲ ਇੱਕ ਹੀ ਆਦਮੀ ਜਿਊਂਦਾ ਬਚਿਆ।

Cauto ਨਦੀ ਦੇ ਕੋਲ Barrancas ਦੇ ਸਥਾਨ ਉਤੇ ਇੱਕ ਖੂਹ ਦੇ ਥੱਲੇ Raulde Aguinar, Armando Del Valle ਅਤੇ Andres valdes ਦੀਆਂ ਤਿੰਨ ਲਾਸ਼ਾਂ ਪਈਆਂ ਸਨ। ਇਹ ਤਿੰਨੇ ਆਦਮੀ Miranda ਦੀ ਫੌਜੀ ਚੌਂਕੀ ਦੇ ਇਨਚਾਰਜ ਲਫਟੈਣ Aldo Cedro ਅਤੇ ਸਿਪਾਹੀ ਮੈਕੋ (Macco) ਨੇ ਮਾਰੇ ਸਨ।

ਬੁਰਾਈ ਦੇ ਇਤਿਹਾਸ ਵਿੱਚ ਸਰਜੈਂਟ Eulalia Gonzalez ਨੂੰ ਇੱਕ ਵਿਲੱਖਣ ਸਥਾਨ ਪ੍ਰਾਪਤ ਹੈ। ਜਿਸ ਨੂੰ ਮੌਨਕੈਡਾ ਦੀ ਫੌਜੀ ਛਾਉਣੀ ਦਾ 'ਬੱਬਰ ਸ਼ੇਰ' ਕਰ ਕੇ ਜਾਣਿਆ ਜਾਂਦਾ ਹੈ। ਇਸ ਆਦਮੀ ਨੂੰ ਆਪਣੇ ਜ਼ੁਲਮਾਂ ਦੀ ਸ਼ੇਖੀ ਮਾਰਦਿਆਂ ਕੋਈ ਬੇਆਰਾਮੀ ਮਹਿਸੂਸ ਨਹੀਂ ਹੁੰਦੀ। ਉਸ ਨੇ ਆਪਣੇ ਹੱਥਾਂ ਨਾਲ ਸਾਡੇ ਕਾਮਰੇਡ Abel Santamaria ਨੂੰ ਜ਼ਿਬ੍ਹਾ ਕੀਤਾ, ਪਰ ਫਿਰ ਵੀ ਉਸ ਨੂੰ ਸਬਰ ਨਹੀਂ ਆਇਆ। ਇੱਕ ਵਾਰ ਜਦੋਂ ਉਹ ਆਪਣੇ ਫਾਰਮ ਉਤੇ ਲੜਨ ਲਈ ਤਿਆਰ ਕੀਤੇ ਗਏ ਕੁਕੜਾਂ ਨੂੰ ਵੇਖਣ ਲਈ ਬੱਸ ਉਤੇ ਸਵਾਰ ਹੋ ਕੇ ਜਾ ਰਿਹਾ ਸੀ, ਉਸ ਨੂੰ ਪਤਾ ਲੱਗਾ ਕਿ ਉਸੇ ਬੱਸ ਵਿੱਚ ਹੀ Abel ਦੀ ਮਾਂ ਵੀ ਸਫ਼ਰ ਕਰ ਰਹੀ ਸੀ। ਜਦੋਂ ਇਸ ਬਣਮਾਨਸ ਨੂੰ ਪਤਾ ਲੱਗਾ ਕਿ ਉਹ ਔਰਤ ਕੌਣ ਸੀ ਤਾਂ ਉਹ ਆਪਣੇ ਅਤਿਆਚਾਰਾਂ ਦਾ ਜ਼ਿਕਰ ਉੱਚੀ ਉੱਚੀ ਕਰਨ ਲੱਗਾ ਤਾਕਿ ਸੋਗੀ ਬਾਣਾ ਪਾਈ ਬੈਠੀ ਏਬਲ ਦੀ ਮਾਂ ਉਸ ਨੂੰ ਸੁਣ ਸਕੇ। ਉਸ ਨੇ ਕਿਹਾ, 'ਹਾਂ ਮੈਂ ਬਹੁਤ ਸਾਰੀਆਂ ਅੱਖਾਂ ਨੋਚੀਆਂ ਹਨ ਅਤੇ ਅੱਗੇ ਨੂੰ ਹੋਰ ਵੀ ਅਜਿਹਾ ਕਰਨ ਦੀ ਆਸ ਰੱਖਦਾ ਹਾਂ।' ਉਸ ਮਾਂ ਦੇ ਦੁੱਖ ਦੇ ਪ੍ਰਗਟਾਵੇ ਸਮੇਂ, ਉਸ ਦੇ ਪੁੱਤਰ ਦੇ ਅਸਲੀ ਕਾਤਲ ਦੀ ਅਜਿਹੀ ਕੁਰਖਤ ਤੇ ਬੁਜ਼ਦਿਲਾਨਾ ਮਗਰੂਰੀ ਨੂੰ ਦੱਸਣ ਲਈ ਸਾਡੇ ਕੋਲ ਕੋਈ ਸ਼ਬਦ ਨਹੀਂ ਹਨ, ਜਿਨ੍ਹਾਂ ਤੋਂ ਕੌਮ ਦੀ ਇੰਨੀ ਨਿਘਾਰ ਵਿੱਚ ਆਈ ਅਵਸਥਾ ਦਾ ਵਰਣਨ ਹੋ ਸਕੇ। ਜਦੋਂ ਇਸ ਵਰਗੀਆਂ ਹੋਰ ਮਾਂਵਾਂ ਆਪਣੇ ਪੁੱਤਰਾਂ ਦਾ ਥਹੁ-ਪਤਾ ਲਾਉਣ ਲਈ ਮੌਨਕੈਡਾ ਛਾਉਣੀ ਗਈਆਂ ਤਾਂ ਉਨ੍ਹਾਂ ਨੂੰ ਅਜਿਹੇ ਨਿਰਦਈ ਉੱਤਰ ਦਿੱਤੇ ਗਏ, ਜਿਨ੍ਹਾਂ ਉੱਤੇ ਵਿਸ਼ਵਾਸ ਕਰਨਾ ਔਖਾ ਹੈ। 'ਮਦਾਮ, ਹਾਂ ਜ਼ਰੂਰ ਤੁਸੀਂ ਉਨ੍ਹਾਂ ਨੂੰ ਹੋਟਲ Santa Ifegenia ਉੱਤੇ ਵੇਖ ਸਕਦੇ ਹੋ, ਜਿਥੇ ਅਸੀਂ ਉਨ੍ਹਾਂ ਨੂੰ ਤੁਹਾਡੇ ਮਿਲਣ ਲਈ ਰੱਖਿਆ ਹੋਇਆ ਹੈ।' ਇਹ ਸਥਾਨ ਹੋਟਲ ਨਹੀਂ, ਸਗੋਂ ਸੈਂਟੀਆਗੋ ਦੇ ਸ਼ਹਿਰ ਦੇ ਬਾਹਰ ਇੱਕ ਮੁਰਦਾ-ਘਾਟ ਦਾ ਨਾਂਅ ਹੈ। ਕਿਊਬਾ ਵਿਚ ਹੀ ਅਜਿਹੇ ਅਤਿਆਚਾਰਾਂ ਦੇ ਜ਼ਿੰਮੇਵਾਰ ਆਦਮੀਆਂ ਨੂੰ ਹਿਸਾਬ ਦੇਣ ਲਈ ਕਿਆਮਤ ਦਾ ਦਿਨ ਉਡੀਕ ਰਿਹਾ ਹੈ। ਇਨ੍ਹਾਂ ਬੁਜ਼ਦਿਲ ਲੋਕਾਂ ਨੇ ਕਿਊਬਨ ਲੋਕਾਂ ਦੀ ਬੜੇ ਭੱਦੇ ਤਰੀਕੇ ਨਾਲ ਬੇਇੱਜ਼ਤੀ ਕੀਤੀ ਹੈ, ਉਹ ਲੋਕ ਜੋ ਇਨ੍ਹਾਂ ਬਹਾਦਰ ਨੌਜਵਾਨ ਬਾਗ਼ੀਆਂ ਦੀਆਂ ਜਾ ਰਹੀਆਂ ਅਰਥੀਆਂ ਸਮੇਂ ਟੋਪੀਆਂ ਲਾਹ ਲਾਹ

ਕੇ ਸਲਾਮ ਕਰਦੇ ਹੋਏ ਆਪਣਾ ਸਿਰ ਝੁਕਾ ਰਹੇ ਸਨ। ਇਸ ਫੌਜੀ ਅਤਿਆਚਾਰ ਦੇ ਸ਼ਿਕਾਰ ਮੁਲਜ਼ਮਾਂ ਦੀ ਗਿਣਤੀ ਐਨੀ ਹੈ ਕਿ ਅੱਜ ਤੱਕ ਸਰਕਾਰ ਨੂੰ ਇਨ੍ਹਾਂ ਦੀ ਪੂਰੀ ਲਿਸਟ ਪਬਲਿਕ ਸਾਹਮਣੇ ਪੇਸ਼ ਕਰਨ ਦਾ ਹਿਆ ਨਹੀਂ ਪੈ ਰਿਹਾ। ਉਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਦੇ ਅੰਕੜੇ ਝੂਠੇ ਹਨ। ਉਨ੍ਹਾਂ ਕੋਲ ਸਾਰੇ ਮਾਰੇ ਗਏ ਬੰਦਿਆਂ ਦੇ ਨਾਂਅ ਹਨ, ਕਿਉਂਕਿ ਹਰ ਕੈਦੀ ਨੂੰ ਮਾਰਨ ਤੋਂ ਪਹਿਲਾਂ ਉਸ ਬਾਰੇ ਸਾਰੀ ਜ਼ਰੂਰੀ ਜਾਣਕਾਰੀ ਉਨ੍ਹਾਂ ਨੇ ਨੋਟ ਕਰ ਲਈ ਸੀ। ਕੌਮੀ ਪਛਾਣ ਬਿਊਰੋ ਰਾਹੀਂ ਹੋਈ ਸ਼ਨਾਖਤ ਦਾ ਬਿਓਰਾ ਕਿਸੇ ਨੂੰ ਨਹੀਂ ਦੱਸਿਆ ਜਾ ਰਿਹਾ ਅਤੇ ਅਜਿਹੇ ਪਰਿਵਾਰ ਵੀ ਹਨ, ਜਿਨ੍ਹਾਂ ਨੂੰ ਉਨ੍ਹਾਂ ਦੇ ਪੁੱਤਰਾਂ ਦੀ ਹੋਣੀ ਬਾਰੇ ਅਜੇ ਤੱਕ ਕੋਈ ਸੂਹ ਨਹੀਂ ਹੈ। ਹੁਣ ਜਦੋਂ ਕਿ ਤਿੰਨ ਮਹੀਨੇ ਲੰਘ ਚੁੱਕੇ ਹਨ, ਫਿਰ ਇਹ ਪ੍ਰਸ਼ਨ ਅਜੇ ਤੱਕ ਇਸ ਤਰ੍ਹਾਂ ਕਿਉਂ ਖੜਾ ਹੈ?

ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਰੇ ਮਾਰੇ ਜਾਣ ਵਾਲਿਆਂ ਦੀਆਂ ਇੱਕ ਇੱਕ ਸਿੱਕੇ ਤੱਕ ਜੇਬਾਂ ਫਰੋਲ ਲਈਆਂ ਗਈਆਂ ਸਨ। ਉਨ੍ਹਾਂ ਦੀਆਂ ਸਾਰੀਆਂ ਜ਼ਾਤੀ ਵਸਤਾਂ, ਮੁੰਦਰੀਆਂ ਅਤੇ ਘੜੀਆਂ ਉਨ੍ਹਾਂ ਦੇ ਸਰੀਰਾਂ ਤੋਂ ਉਤਾਰ ਲਈਆਂ ਗਈਆਂ ਅਤੇ ਹੁਣ ਉਹੀ ਵਸਤਾਂ ਇਹ ਕਾਤਲ ਬੜੇ ਢੀਠਪੁਣੇ ਨਾਲ ਪਹਿਨੀ ਫਿਰ ਰਹੇ ਹਨ।

ਮਾਣਯੋਗ ਜੱਜ ਸਾਹਿਬਾਨ, ਤੁਹਾਨੂੰ ਪਤਾ ਹੀ ਹੈ ਕਿ ਮੈਂ ਜੋ ਕੁੱਝ ਤੁਹਾਨੂੰ ਦੱਸ ਰਿਹਾ ਹਾਂ, ਮੇਰੇ ਸਾਥੀਆਂ ਨੇ ਆਪਣੇ ਬਿਆਨਾਂ ਵਿੱਚ ਪਹਿਲਾਂ ਹੀ ਤੁਹਾਨੂੰ ਦੱਸਿਆ ਹੋਇਆ ਹੈ ਪਰ ਕਿਰਪਾ ਕਰਕੇ ਨੋਟ ਕਰ ਲਵੋ ਕਿ ਕਈ ਮੁੱਖ ਗਵਾਹਾਂ ਨੂੰ ਮੇਰੇ ਇਸ ਮੁਕੱਦਮੇ ਵਿੱਚ ਪੇਸ਼ ਹੋਣ ਤੋਂ ਰੋਕ ਦਿੱਤਾ ਗਿਆ ਹੈ, ਭਾਵੇਂ ਉਨ੍ਹਾਂ ਨੂੰ ਮੁਕੱਦਮੇ ਦੀਆਂ ਦੂਜੀਆਂ ਬੈਠਕਾਂ ਵਿੱਚ ਹਾਜ਼ਰ ਹੋਣ ਦਿੱਤਾ ਗਿਆ ਸੀ। ਮਿਸਾਲ ਵਜੋਂ ਇਸ ਸ਼ਹਿਰ ਦੇ ਹਸਪਤਾਲ ਦੀਆਂ ਨਰਸਾਂ ਗੈਰ-ਹਾਜ਼ਰ ਹਨ, ਹਾਲਾਂ ਕਿ ਉਹ ਉਥੇ ਹੀ ਕੰਮ ਕਰ ਰਹੀਆਂ ਸਨ ਜਿਥੇ ਕਚਹਿਰੀ ਦੀ ਇਹ ਬੈਠਕ ਹੋ ਰਹੀ ਹੈ। ਉਨ੍ਹਾਂ ਨੂੰ ਇਥੇ ਹਾਜ਼ਰ ਹੋਣ ਲਈ ਇਸ ਗੱਲੋਂ ਰੋਕਿਆ ਗਿਆ ਹੈ ਕਿ ਮੇਰੇ ਪ੍ਰਸ਼ਨਾਂ ਦਾ ਸਾਹਮਣਾ ਕਰਦਿਆਂ ਹੋਇਆਂ ਉਹ ਇਸ ਗੱਲ ਨੂੰ ਸਹੀ ਨਾ ਕਹਿ ਸਕਣ ਕਿ ਡਾਕਟਰ Mario Munoz ਤੋਂ ਇਲਾਵਾ ਸਾਡੇ ਹੋਰ 20 ਆਦਮੀ ਇਥੇ ਫੜੇ ਹੋਏ ਆਏ ਸਨ। ਸਰਕਾਰ ਨੂੰ ਡਰ ਹੈ ਕਿ ਇਨ੍ਹਾਂ ਗਵਾਹਾਂ ਉਤੇ ਸਵਾਲ ਕੀਤੇ ਜਾਣ ਨਾਲ ਕੁੱਝ ਖਤਰਨਾਕ ਸਬੂਤਾਂ ਦੀ ਗਵਾਹੀ ਮੁਕੱਦਮੇ ਦੇ ਸਰਕਾਰੀ ਰਿਕਾਰਡ ਵਿੱਚ ਦਰਜ ਹੋ ਜਾਵੇਗੀ।

ਪ੍ਰੰਤੂ ਮੇਜਰ Perez Chaumont ਇਥੇ ਜ਼ਰੂਰ ਪੇਸ਼ ਹੋਇਆ ਸੀ ਅਤੇ ਉਹ ਮੇਰੇ ਸਵਾਲਾਂ ਨੂੰ ਟਰਕਾ ਨਹੀਂ ਸਕਿਆ। ਸਾਨੂੰ ਇਸ ਆਦਮੀ ਤੋਂ ਜੋ ਪਤਾ ਲੱਗਾ, ਉਹ ਇਹ ਹੈ ਕਿ ਉਹ ਇੱਕ ਅਜਿਹਾ ਬਹਾਦਰ ਹੈ ਜੋ ਕੇਵਲ ਨਿਹੱਥੇ ਤੇ ਹੱਥਕੜੀਆਂ ਲਾਏ ਹੋਏ ਆਦਮੀਆਂ ਨਾਲ ਹੀ ਲੜ ਸਕਿਆ। ਕਚਹਿਰੀ ਵਿੱਚ ਕਿੰਨੇ ਕੁੱਝ ਹੋਰ ਦਾ ਪਤਾ ਲੱਗ ਗਿਆ ਹੁੰਦਾ ਜੇ ਮੈਨੂੰ ਕਚਹਿਰੀ ਦੀ ਉਸ ਬੈਠਕ ਤੋਂ ਲਾਂਭੇ ਨਾ ਰੱਖਿਆ ਗਿਆ ਹੁੰਦਾ ਜਦੋਂ ਉਹ ਪੇਸ਼ ਹੋਇਆ ਸੀ। ਮੈਂ ਉਸ ਨੂੰ ਪੁੱਛਿਆ ਸੀ ਕਿ ਸਾਈਬੋਨੀ ਦੇ ਥਾਂ 'ਤੇ ਹੋਈ ਮੁੱਠ-ਭੇੜ ਵਿੱਚ ਸਾਡੇ ਕਿੰਨੇ ਬੰਦੇ ਮਾਰੇ ਗਏ ਸਨ। ਉਹ ਉੱਤਰ ਦੇਣੋਂ ਹਿਚਕਚਾਇਆ। ਜਦੋਂ ਮੈਂ ਇਸ ਗੱਲ ਉੱਤੇ ਬਜ਼ਿੱਦ ਰਿਹਾ ਤਾਂ ਉਸ ਨੇ ਕਿਹਾ 21, ਜਦੋਂ ਕਿ ਮੈਨੂੰ ਪਤਾ ਸੀ ਕਿ ਸਾਈਬੋਨੀ ਉੱਤੇ ਕੋਈ ਅਜਿਹੀ ਮੁੱਠ-ਭੇੜ ਹੋਈ ਹੀ ਨਹੀਂ। ਮੈਂ ਉਸ ਨੂੰ ਪੁੱਛਿਆ ਕਿ ਸਾਡੇ ਕਿੰਨੇ ਬੰਦੇ ਜ਼ਖਮੀ ਹੋਏ ਸਨ। ਉਸਨੇ ਕਿਹਾ, 'ਕੋਈ

ਵੀ ਨਹੀਂ, ਉਹ ਸਾਰੇ ਹੀ ਮਾਰੇ ਗਏ ਸਨ।' ਤਦ ਮੈਂ ਹੈਰਾਨੀ ਨਾਲ ਉਸ ਨੂੰ ਪੁੱਛਿਆ ਕਿ ਕੀ ਫੌਜੀਆਂ ਕੋਲ ਕੋਈ ਨਿਊਕਲੀਅਰ ਹਥਿਆਰ ਸਨ? ਸੱਚ ਹੈ ਜਦੋਂ ਮਨੁੱਖਾਂ ਨੂੰ ਕੋਲੋਂ ਖੜ੍ਹ ਕੇ ਗੋਲੀ ਮਾਰੀ ਜਾਂਦੀ ਹੈ ਤਾਂ ਕੋਈ ਜ਼ਖਮੀਂ ਨਹੀਂ ਬਚਦਾ। ਪਿੱਛੋਂ ਮੈਂ ਉਸ ਨੂੰ ਪੁੱਛਿਆ, ਫੌਜ ਵਿਚੋਂ ਕਿੰਨੀਆਂ ਮੌਤਾਂ ਹੋਈਆਂ ਸਨ? ਉਸ ਨੇ ਉੱਤਰ ਦਿੱਤਾ ਕਿ ਉਸ ਦੇ ਕੇਵਲ ਦੋ ਆਦਮੀ ਹੀ ਜ਼ਖਮੀਂ ਹੋਏ ਸਨ। ਮੈਂ ਫਿਰ ਪੁੱਛਿਆ, ਕੀ ਉਨ੍ਹਾਂ ਦੋ ਵਿਚੋਂ ਕੋਈ ਮਰਿਆ ਵੀ ਹੈ? ਤਾਂ ਉਸ ਦਾ ਉੱਤਰ ਸੀ ਕਿ ਨਹੀਂ। ਮੈਂ ਉਡੀਕ ਕਰਦਾ ਰਿਹਾ। ਪਿੱਛੋਂ ਸਾਰੇ ਜ਼ਖਮੀ ਫੌਜੀ ਮੇਰੇ ਕੋਲੋਂ ਦੀ ਲੰਘਦੇ ਗਏ ਅਤੇ ਪਤਾ ਲੱਗਾ ਕਿ ਉਨ੍ਹਾਂ ਵਿਚੋਂ ਕੋਈ ਵੀ ਸਾਈਬੋਨੀ ਵਿੱਚ ਜ਼ਖਮੀ ਨਹੀਂ ਸੀ ਹੋਇਆ। ਇਸੇ ਮੇਜਰ ਚੋਮੌਂਟ ਨੇ–ਜਿਸ ਨੇ ਅਤਿਅੰਤ ਨਿਰਦਈਪੁਣੇ ਨਾਲ 20 ਨਿਹੱਥੇ ਨੌਜਵਾਨਾਂ ਦਾ ਕਤਲ ਕੀਤਾ ਹੈ–Gudamar Beach ਉੱਤੇ ਇੱਕ ਲੱਖ ਡਾਲਰ ਨਾਲ ਐਸ਼ੋ–ਇਸ਼ਰਤ ਭਰਪੂਰ ਮਹਿਲ ਬਣਾਇਆ ਹੈ। ਇਹ ਉਸ ਦੀ ਬਤਿਸਤਾ ਦੀ ਨਵੀਂ ਸਰਕਾਰ ਦੀ ਸੇਵਾ ਦੇ ਕੁੱਝ ਮਹੀਨਿਆਂ ਦੀ ਬੱਚਤ ਹੈ ਅਤੇ ਜੇ ਕੋਈ ਮੇਜਰ ਹੀ ਐਨੇ ਥੋੜ੍ਹੇ ਸਮੇਂ ਵਿੱਚ ਇਹ ਕੁੱਝ ਬਚਾ ਸਕਦਾ ਹੈ ਤਾਂ ਜਰਨੈਲਾਂ ਨੇ ਕਿੰਨਾ ਬਚਾਇਆ ਹੋਵੇਗਾ।

ਮਾਣਯੋਗ ਜੱਜ ਸਾਹਿਬਾਨ! ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਉਹ ਆਦਮੀ ਕਿੱਥੇ ਹਨ ਜੋ 26, 27. 28. ਤੇ 29 ਜੁਲਾਈ ਨੂੰ ਫੜੇ ਗਏ ਸਨ। ਇਹ ਸਭ ਨੂੰ ਪਤਾ ਹੈ ਕਿ ਸੈਂਟੀਆਗੋ ਦੇ ਸਾਰੇ ਸੂਬੇ ਵਿੱਚ ਸਾਡੇ 60 ਤੋਂ ਵੱਧ ਆਦਮੀ ਫੜੇ ਗਏ ਸਨ। ਉਨ੍ਹਾਂ ਵਿਚੋਂ ਤਿੰਨ ਆਦਮੀ ਅਤੇ ਦੋ ਔਰਤਾਂ ਹੀ ਪੇਸ਼ ਹੋਈਆਂ ਹਨ। ਬਾਕੀ ਦੇ ਦੋਸ਼ੀ ਮਗਰੋਂ ਫੜੇ ਗਏ। ਸਾਡੇ ਜ਼ਖਮੀਂ ਹੋਏ ਆਦਮੀ ਕਿੱਥੇ ਹਨ? ਉਨ੍ਹਾਂ ਵਿਚੋਂ ਕੇਵਲ ਪੰਜ ਜਿਉਂਦੇ ਹਨ, ਬਾਕੀ ਦੇ ਕਤਲ ਕਰ ਦਿੱਤੇ ਗਏ ਹਨ। ਕੀ ਇਨ੍ਹਾਂ ਅੰਕੜਿਆਂ ਉਤੇ ਕੋਈ ਕਿੰਤੂ ਕੀਤਾ ਜਾ ਸਕਦਾ ਹੈ?

ਦੂਜੇ ਪਾਸੇ 20 ਉਹ ਫੌਜੀ ਸਿਪਾਹੀ ਜਿਹੜੇ ਅਸੀਂ ਕੈਦ ਕੀਤੇ ਸਨ, ਇਥੇ ਹਾਜ਼ਰ ਹੋ ਕੇ ਗਵਾਹੀ ਦੇ ਕੇ ਗਏ ਹਨ ਕਿ ਅਸੀਂ ਉਨ੍ਹਾਂ ਨੂੰ ਇੱਕ ਵੀ ਕੌੜਾ ਸ਼ਬਦ ਨਹੀਂ ਬੋਲਿਆ। ਤੁਹਾਡੇ ਸਾਹਮਣੇ 30 ਅਜਿਹੇ ਫੌਜੀ ਵੀ ਪੇਸ਼ ਹੋਏ ਹਨ ਜੋ ਜ਼ਖਮੀਂ ਹੋਏ ਸਨ, ਕਈ ਗਲੀਆਂ ਵਿੱਚ ਲੜੀ ਗਈ ਲੜਾਈ ਦੌਰਾਨ। ਉਨ੍ਹਾਂ ਵਿੱਚੋਂ ਕੋਈ ਸਾਡੇ ਹੱਥੋਂ ਮਾਰਿਆ ਨਹੀਂ ਗਿਆ। ਜੇ ਫੌਜ ਦੇ 19 ਸਿਪਾਹੀ ਮਰੇ ਤੇ 30 ਜ਼ਖਮੀ ਹੋਏ ਤਾਂ ਇਹ ਕਿਵੇਂ ਸੰਭਵ ਹੈ ਕਿ ਸਾਡੇ 80 ਮਰੇ ਤੇ ਕੇਵਲ 5 ਹੀ ਜ਼ਖਮੀ ਹੋਏ ਹੋਣ। ਕੀ ਕਦੇ ਕਿਸੇ ਦੇਖਿਆ ਹੈ ਕਿ ਕਿਸੇ ਲੜਾਈ ਵਿੱਚ 21 ਮਰੇ ਹੋਣ ਤੇ ਕੋਈ ਵੀ ਜ਼ਖਮੀਂ ਨਾ ਹੋਇਆ ਹੋਵੇ, ਜਿਵੇਂ ਕਿ ਮੇਜਰ ਚੋਮੌਂਟ ਨੇ ਇਸ ਅਜੀਬ ਲੜਾਈ ਦੀ ਗੱਲ ਕੀਤੀ ਹੈ। ਕਿਊਬਾ ਦੇ ਇਤਿਹਾਸ ਵਿੱਚ ਲੜੀਆਂ ਗਈਆਂ ਘੱਟੋ–ਘੱਟ 7 ਲੜਾਈਆਂ ਵਿੱਚ 2 ਤਿੰਨ ਗੁਣਾ ਤੋਂ ਲੈ ਕੇ 10 ਗੁਣਾ ਤੱਕ ਜ਼ਖਮੀਆਂ ਦੀ ਗਿਣਤੀ ਮਰਨ ਵਾਲਿਆਂ ਦੀ ਗਿਣਤੀ ਤੋਂ ਹਮੇਸ਼ਾ ਵੱਧ ਰਹੀ ਹੈ, ਭਾਵੇਂ ਕਿ ਉਸ ਸਮੇਂ ਅਜਿਹੀ ਆਧੁਨਿਕ ਤਕਨੀਕ ਤੇ ਦਵਾਈਆਂ ਨਹੀਂ ਸਨ। ਤਾਂ ਇਹ ਗੱਲ ਕਿਵੇਂ ਸਪਸ਼ੱਟ ਹੋ ਸਕਦੀ ਹੈ ਕਿ ਇੱਕ ਜ਼ਖਮੀਂ ਪਿੱਛੇ 16 ਮੌਤਾਂ ਵਾਪਰੀਆਂ। ਇਹ ਤਦ ਸੰਭਵ ਹੋ ਸਕਿਆ ਹੈ ਕਿ ਸਰਕਾਰ ਨੇ ਹਸਪਤਾਲਾਂ ਵਿੱਚ ਪਏ ਜ਼ਖਮੀਆਂ ਨੂੰ ਵੀ ਮਾਰਿਆ ਹੈ। ਉਵੇਂ ਹੀ ਜਿਵੇਂ ਬਾਹਰ ਉਨ੍ਹਾਂ ਨਿਹੱਥੇ ਕੈਦੀਆਂ ਨੂੰ ਕਤਲ ਕੀਤਾ ਹੈ। ਮਰਨ ਵਾਲਿਆਂ ਦੀ ਗਿਣਤੀ ਹੀ ਇਹ ਗੱਲ ਸਪੱਸ਼ਟ ਕਰ ਰਹੀ ਹੈ।

ਇਹ ਕਿਹਾ ਗਿਆ ਹੈ ਕਿ ਇਹ ਗੱਲ ਫੌਜ ਲਈ ਬੜੀ ਸ਼ਰਮਨਾਕ ਅਤੇ ਬੇਇੱਜ਼ਤੀ ਵਾਲੀ ਹੈ ਕਿ ਉਨ੍ਹਾਂ ਬਾਗ਼ੀਆਂ ਨਾਲ ਆਪਣੀ ਮੁੱਠਭੇੜ ਵਿੱਚ ਤਿੰਨ ਗੁਣਾਂ ਵੱਧ ਸਿਪਾਹੀ ਮਰਵਾ ਲਏ ਹੋਣ। ਇਸ ਲਈ ਸਾਨੂੰ ਹਰ ਮਰੇ ਸਿਪਾਹੀ ਪਿੱਛੇ 10 ਬਾਗ਼ੀਆਂ ਨੂੰ ਮਾਰਨਾ ਚਾਹੀਦਾ ਹੈ। ਅਜਿਹੇ ਵਿਚਾਰ ਅਤੇ ਇੱਜ਼ਤ ਦਾ ਅਜਿਹਾ ਸੰਕਲਪ ਉਨ੍ਹਾਂ ਸਿਪਾਹੀਆਂ ਦਾ ਹੈ ਜੋ 10 ਮਾਰਚ ਨੂੰ ਆਪ ਹੀ ਜਰਨੈਲ ਬਣ ਬੈਠੇ। ਇੱਜ਼ਤ ਦਾ ਇਹ ਪੈਮਾਨਾ ਉਹ ਕੌਮੀ ਫੌਜ ਉਤੇ ਲਾਗੂ ਕੀਤੇ ਜਾਣ ਦੇ ਇੱਛੁਕ ਹਨ। ਝੂਠੀ, ਮਨ-ਘੜਤ ਤੇ ਬਨਾਵਟੀ ਇੱਜ਼ਤ ਜਿਸ ਦਾ ਆਧਾਰ ਝੂਠ, ਮੱਕਾਰੀ ਅਤੇ ਇਨ੍ਹਾਂ ਕਾਤਲਾਂ ਹੱਥੋਂ ਕੀਤੇ ਕਤਲਾਮ ਹਨ। ਉਨ੍ਹਾਂ ਨੂੰ ਕਿਸੇ ਨੇ ਦੱਸਿਆ ਹੈ ਕਿ ਜੋ ਲੋਕ ਲੜਦੇ ਹੋਏ ਮਰਦੇ ਹਨ ਉਹ ਬੇਇੱਜ਼ਤ ਹੁੰਦੇ ਹਨ। ਉਨ੍ਹਾਂ ਨੂੰ ਕਿਸੇ ਨੇ ਦੱਸਿਆ ਹੈ ਕਿ ਫੌਜ ਵਿੱਚ ਮਾਣ ਪ੍ਰਾਪਤ ਕਰਨ ਦਾ ਤਰੀਕਾ ਜ਼ਖਮੀਆਂ ਅਤੇ ਕੈਦੀਆਂ ਨੂੰ ਮਾਰ ਮੁਕਾਉਣਾ ਹੈ।

ਲੜਾਈ ਸਮੇਂ ਉਹ ਫੌਜਾਂ ਜਿਨ੍ਹਾਂ ਨੇ ਕੈਦੀਆਂ ਨੂੰ ਮਾਰ ਮੁਕਾਇਆ, ਸਾਰੀ ਦੁਨੀਆਂ ਵਿੱਚ ਘ੍ਰਿਣਤ ਨਜ਼ਰਾਂ ਨਾਲ ਵੇਖੀਆਂ ਜਾਂਦੀਆਂ ਰਹੀਆਂ ਹਨ। ਅਜਿਹੀ ਬੁਜ਼ਦਿਲੀ ਤਾਂ ਉਦੋਂ ਵੀ ਉਚਿਤ ਨਹੀਂ ਹੁੰਦੀ, ਜਦੋਂ ਦੇਸ਼ ਦੀ ਸਰਹੱਦ ਉਤੇ ਕਿਸੇ ਦੂਜੇ ਦੇਸ਼ ਦੀ ਫੌਜ ਚੜ੍ਹਾਈ ਕਰੇ। ਇੱਕ ਦੱਖਣੀ ਅਮਰੀਕਾ ਦੇ ਆਜ਼ਾਦੀ ਘੁਲਾਟੀਏ ਦੇ ਸ਼ਬਦਾਂ ਵਿੱਚ 'ਸਖ਼ਤ ਪ੍ਰਕਾਰ ਦੇ ਫੌਜੀ ਹੁਕਮਾਂ ਦੀ ਪਾਲਣਾ ਕਰਦਿਆਂ ਵੀ ਕਿਸੇ ਸਿਪਾਹੀ ਦੀ ਤਲਵਾਰ ਕਦੇ ਬੇਕਿਰਕ ਦਾਹ ਦਾ ਬਦਲ ਨਹੀਂ ਬਣ ਸਕਦੀ।' ਇੱਕ ਇੱਜ਼ਤਦਾਰ ਸਿਪਾਹੀ ਲੜਾਈ ਤੋਂ ਪਿੱਛੋਂ ਕਿਸੇ ਲਾਚਾਰ ਕੈਦੀ ਨੂੰ ਕਦੇ ਵੀ ਨਹੀਂ ਮਾਰਦਾ, ਸਗੋਂ ਉਸ ਦੀ ਇੱਜ਼ਤ ਕਰਦਾ ਹੈ। ਉਹ ਕਿਸੇ ਕੈਦੀ ਨੂੰ ਖਤਮ ਨਹੀਂ ਕਰਦਾ ਸਗੋਂ ਉਸ ਦੀ ਸਹਾਇਤਾ ਕਰਦਾ ਹੈ। ਉਹ ਜੇ ਅਜਿਹੇ ਅਤਿਆਚਾਰ ਨੂੰ ਰੋਕ ਨਹੀਂ ਸਕਦਾ ਤਾਂ ਉਸ ਦੇ ਰਾਹ ਦਾ ਰੋੜਾ ਜ਼ਰੂਰ ਬਣਦਾ ਹੈ। ਉਹ ਉਸ ਸਪੇਨੀ ਕਪਤਾਨ ਦਾ ਅਨੁਕਰਣ ਕਰਦਾ ਹੈ ਜਿਸ ਨੇ ਕਿਊਬਨ ਵਿਦਿਆਰਥੀਆਂ ਨੂੰ ਗੋਲੀ ਦਾਗਦੇ ਹੋਏ ਸਪੇਨੀ ਫੌਜੀ ਸਿਪਾਹੀਆਂ ਨੂੰ ਵੇਖ ਕੇ ਉਨ੍ਹਾਂ ਦੀਆਂ ਗੋਲੀਆਂ ਦੀ ਆਵਾਜ਼ ਸੁਣਦੇ ਹੀ ਆਪਣੀ ਤਲਵਾਰ ਦੇ ਟੁਕੜੇ ਕਰ ਦਿੱਤੇ ਸਨ ਅਤੇ ਉਸ ਫੌਜ ਵਿੱਚ ਨੌਕਰੀ ਕਰਨ ਤੋਂ ਇਨਕਾਰ ਕਰ ਦਿੱਤਾ ਸੀ।

ਉਹ ਫੌਜੀ ਸਿਪਾਹੀ ਜਿਨ੍ਹਾਂ ਨੇ ਕੈਦੀਆਂ ਨੂੰ ਕਤਲ ਕੀਤਾ ਹੈ, ਕਤਲ ਹੋਣ ਵਾਲੇ ਕੈਦੀਆਂ ਤੋਂ ਬਹੁਤ ਘੱਟ ਆਦਰਯੋਗ ਹਨ। ਮੈਂ ਕਈ ਸਿਪਾਹੀਆਂ ਨੂੰ ਬਹਾਦਰੀ ਨਾਲ ਲੜਦਿਆਂ ਡਿੱਠਾ ਹੈ। ਮਿਸਾਲ ਵਜੋਂ ਗਸ਼ਤੀ ਦਸਤਿਆਂ ਦੇ ਉਹ ਫੌਜੀ ਜਿਨ੍ਹਾਂ ਨੇ ਆਹਮੋ-ਸਾਹਮਣੀ ਮੁੱਠਭੇੜ ਵਿੱਚ ਸਾਡੇ ਉਤੇ ਮਸ਼ੀਨ ਗੰਨਾਂ ਦਾਗੀਆਂ ਜਾਂ ਉਹ ਸਾਰਜੈਂਟ ਜਿਸ ਨੇ ਮੌਤ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ, ਖਤਰੇ ਦੀ ਘੰਟੀ ਖੜਕਾਈ ਤਾਕਿ ਬਾਰਕਾਂ ਦੇ ਫੌਜੀ ਇਕੱਠੇ ਹੋ ਸਕਣ। ਉਨ੍ਹਾਂ ਵਿਚੋਂ ਕਈ ਜਿਉਂਦੇ ਹਨ। ਇਸ ਲਈ ਮੈਂ ਖੁਸ਼ ਹਾਂ। ਕੁੱਝ ਮਰ ਵੀ ਚੁੱਕੇ ਹਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਉਹ ਆਪਣਾ ਕਰਤੱਵ ਨਿਭਾ ਰਹੇ ਹਨ ਅਤੇ ਇਹ ਗੱਲ ਮੇਰੀਆਂ ਨਜ਼ਰਾਂ ਵਿੱਚ ਉਨ੍ਹਾਂ ਲਈ ਇੱਜ਼ਤ ਤੇ ਸਤਿਕਾਰ ਦੀ ਧਾਰਨੀ ਹੈ। ਮੈਨੂੰ ਕੇਵਲ ਇਸ ਗੱਲ ਦਾ ਦੁੱਖ ਜ਼ਰੂਰ ਹੈ ਕਿ ਇਸ ਤਰ੍ਹਾਂ ਦੇ ਬਹਾਦਰ ਆਦਮੀਆਂ ਦੀ ਕਿਸੇ ਕੁਕਰਮ ਲਈ ਬਲੀ ਦਿੱਤੀ ਜਾਵੇ। ਜਦੋਂ ਕਿਊਬਾ ਆਜ਼ਾਦ ਹੋਇਆ, ਅਸੀਂ ਉਨ੍ਹਾਂ ਲੋਕਾਂ ਦਾ ਸਤਿਕਾਰ ਕਰਾਂਗੇ। ਉਨ੍ਹਾਂ ਦੇ ਬੱਚਿਆਂ ਤੇ ਪਤਨੀਆਂ ਦੀ ਰੱਖਿਆ ਦਾ ਪ੍ਰਬੰਧ ਕਰਾਂਗੇ, ਉਹ ਸਿਪਾਹੀ ਜਿਹੜੇ ਸਾਡੇ ਵਿਰੁੱਧ

ਬਹਾਦਰੀ ਨਾਲ ਲੜਦੇ ਮਾਰੇ ਗਏ। ਉਹ ਕਿਊਬਾ ਦੀਆਂ ਮੁਸੀਬਤਾਂ ਲਈ ਜ਼ਿੰਮੇਵਾਰ ਨਹੀਂ ਹਨ। ਉਹ ਇਸ ਘਿਣਾਉਣੀ ਸਥਿਤੀ ਦੇ ਹੋਰਨਾਂ ਦੂਜਿਆਂ ਵਾਂਗ ਹੀ ਸ਼ਿਕਾਰ ਹਨ।

ਪ੍ਰੰਤੂ ਉਨ੍ਹਾਂ ਫੌਜੀਆਂ ਦੁਆਰਾ ਪ੍ਰਾਪਤ ਕੀਤੀ ਇੱਜ਼ਤ ਨੂੰ ਉਨ੍ਹਾਂ ਜਰਨੈਲਾਂ ਨੇ ਮਿੱਟੀ ਵਿੱਚ ਮਿਲਾ ਦਿੱਤਾ, ਜਿਨ੍ਹਾਂ ਹਾਰੇ ਹੋਏ ਕੈਦੀਆਂ ਨੂੰ ਫੜ ਕੇ ਕਤਲ ਕਰ ਦਿੱਤਾ। ਉਹ ਮਨੁੱਖ ਜਿਹੜੇ ਇੱਕ ਗੋਲੀ ਚਲਾਏ ਬਿਨਾਂ ਹੀ ਰਾਤੋ-ਰਾਤ ਜਰਨੈਲ ਬਣ ਬੈਠੇ; ਉਹ ਮਨੁੱਖ ਜਿਨ੍ਹਾਂ ਆਪਣੇ ਦੇਸ਼ ਨਾਲ ਧ੍ਰੋਹ ਕਮਾ ਕੇ ਇਹ ਤਮਗੇ ਖਰੀਦੇ; ਉਹ ਮਨੁੱਖ ਜਿਨ੍ਹਾਂ ਨੇ ਆਪ ਲੜਾਈ ਵਿੱਚ ਹਿੱਸਾ ਨਾ ਲੈਂਦਿਆਂ ਹੋਇਆਂ ਲੜਾਈ ਵਿੱਚ ਫੜੇ ਗਏ ਕੈਦੀਆਂ ਨੂੰ ਗੋਲੀ ਮਾਰ ਦਿੱਤੇ ਜਾਣ ਦੇ ਹੁਕਮ ਦਿੱਤੇ। ਇਹ 10 ਮਾਰਚ ਨੂੰ ਹਕੂਮਤ ਉਤੇ ਕਾਬਜ਼ ਹੋਏ ਜਰਨੈਲ ਹਨ। ਅਜਿਹੇ ਜਰਨੈਲ ਕਿਊਬਨ ਆਜ਼ਾਦੀ ਦੇ ਬਹਾਦਰ ਜਰਨੈਲ Antonio Maceo ਦੀਆਂ ਫੌਜਾਂ ਲਈ ਲੜਾਈ ਦਾ ਸਾਮਾਨ ਢੋਹ ਰਹੀਆਂ ਖੱਚਰਾਂ ਨੂੰ ਵੀ ਹੱਕਣ ਦੇ ਯੋਗ ਨਹੀਂ ਸਨ ਹੋ ਸਕਦੇ।

ਫੌਜ ਦੀਆਂ ਸਾਡੇ ਨਾਲੋਂ ਤਿੰਨ ਗੁਣਾ ਵੱਧ ਮੌਤਾਂ ਹੋਈਆਂ। ਉਹ ਇਸ ਲਈ ਕਿ ਸਾਡੇ ਬੰਦਿਆਂ ਨੇ ਸ਼ਾਨਦਾਰ ਤਰੀਕੇ ਨਾਲ ਸਿਖਲਾਈ ਪ੍ਰਾਪਤ ਕੀਤੀ ਹੋਈ ਸੀ। ਇਹ ਗੱਲ ਕੈਦੀਆਂ ਨੇ ਆਪ ਵੀ ਮੰਨੀ ਹੈ ਅਤੇ ਇਸ ਲਈ ਵੀ ਕਿ ਅਸੀਂ ਸਾਰੀਆਂ ਵਿਉਂਤਾਂ ਵਧੀਆ ਤਰੀਕੇ ਨਾਲ ਗੁੰਦੀਆਂ ਹੋਈਆਂ ਸਨ। ਇਸ ਗੱਲ ਦੀ ਵੀ ਫੌਜ ਨੇ ਹਾਮੀਂ ਭਰੀ ਹੈ। ਫੌਜ ਨੇ ਆਪਣਾ ਕਰਤੱਵ ਚੁਸਤੀ ਅਤੇ ਬੁੱਧੀਮਤਾ ਨਾਲ ਨਹੀਂ ਨਿਭਾਇਆ, ਬਾਵਜੂਦ ਇਸ ਦੇ ਕਿ ਫੌਜ ਦੇ ਖੁਫੀਆ ਮਹਿਕਮੇ ਉਤੇ ਲੱਖਾਂ ਡਾਲਰ ਖਰਚ ਕੀਤੇ ਗਏ ਹਨ। ਉਨ੍ਹਾਂ ਉਤੇ ਅਚਾਨਕ ਹੀ ਧਾਵਾ ਹੋਇਆ ਅਤੇ ਉਨ੍ਹਾਂ ਦੇ ਹੱਥ ਗੋਲੇ ਪੁਰਾਣੇ ਹੋਣ ਕਾਰਨ ਫਟੇ ਹੀ ਨਹੀਂ। ਇਸ ਸਾਰੀ ਗੱਲ ਦੀ ਜ਼ਿੰਮੇਵਾਰੀ ਬਤਿਸਤਾ ਦੇ ਫੌਜੀ ਜਰਨੈਲ Martin Diaz Tamayo ਤੇ ਉਸ ਦੇ ਸਾਥੀ ਜਰਨੈਲਾਂ ਨੂੰ ਜਾਂਦੀ ਹੈ, ਸਮੇਤ ਕਰਨਲ Ugalde Carillo ਦੇ ਜੋ ਮੋਨਕੈਡਾ ਦੀਆਂ ਫੌਜੀ ਬਾਰਕਾਂ ਦਾ ਇਨਚਾਰਜ ਸੀ।

ਅਸੀਂ ਫੌਜ ਦੇ ਅਹੁਦਿਆਂ ਵਿੱਚ ਘੁਸ ਬੈਠੇ ਉਨ੍ਹਾਂ 17 ਦੇਸ਼ ਧ੍ਰੋਹੀਆਂ ਵਾਂਗ ਨਹੀਂ ਸਾਂ, ਜਿਨ੍ਹਾਂ 10 ਮਾਰਚ 1953 ਨੂੰ ਮਿਲ ਕੇ ਹਕੂਮਤ ਉਤੇ ਕਬਜ਼ਾ ਕੀਤਾ। ਅਸੀਂ ਤਾਂ ਉਹ 165 ਆਦਮੀ ਸਾਂ ਜੋ ਆਪਣੇ ਟਾਪੂ ਦੀਆਂ ਸਾਰੀਆਂ ਲੰਬਾਈਆਂ-ਚੌੜਾਈਆਂ ਵਿੱਚੋਂ ਇਕੱਤਰ ਹੋ ਕੇ, ਬਹਾਦਰੀ ਨਾਲ ਮੌਤ ਦਾ ਸਾਹਮਣਾ ਕਰਨ ਤੁਰੇ ਸਾਂ। ਜੇ ਫੌਜੀ ਲੀਡਰਾਂ ਵਿੱਚ ਫੌਜ ਦੀ ਜਰਾ ਜਿੰਨੀ ਵੀ ਅਣਖ ਹੁੰਦੀ ਤਾਂ ਉਨ੍ਹਾਂ ਕੈਦੀਆਂ ਦੇ ਕਤਲਾਂ ਦੀ ਜ਼ਿੰਮੇਵਾਰੀ ਲੈਂਦਿਆਂ ਆਪਣੇ ਅਹੁਦਿਆਂ ਤੋਂ ਅਸਤੀਫੇ ਦੇ ਦਿੱਤੇ ਹੁੰਦੇ, ਨਾਂ ਕਿ ਆਪਣੀ ਬੇਸ਼ਰਮੀ ਤੇ ਨਾਂ-ਅਹਿਲੀਅਤ ਨੂੰ ਕੈਦੀਆਂ ਦੇ ਖ਼ੂਨ ਨਾਲ ਧੋਇਆ ਹੁੰਦਾ। ਕੈਦੀਆਂ ਨੂੰ ਮੌਤ ਦੇ ਘਾਟ ਉਤਾਰ ਦੇਣ ਤੋਂ ਮਗਰੋਂ ਕਹਿਣਾ ਕਿ ਉਹ ਲੜਾਈ ਵਿੱਚ ਮਾਰੇ ਗਏ-10 ਮਾਰਚ ਨੂੰ ਹਕੂਮਤ ਉਤੇ ਕਾਬਜ਼ ਹੋ ਬੈਠੇ ਫੌਜੀ ਜਰਨੈਲਾਂ ਦੀ ਫੌਜੀ ਯੋਗਤਾ ਹੈ। ਇਹ ਉਹ ਤਰੀਕਾ ਹੈ ਜੋ ਸਪੇਨੀ ਜਰਨੈਲ Valeriano Weyler ਨੇ ਅਪਣਾਇਆ ਸੀ, ਜਦੋਂ ਕਿਊਬਨ ਦੇਸ਼ ਭਗਤਾਂ ਨੇ ਆਪਣੀ ਆਜ਼ਾਦੀ ਦੀ ਲੜਾਈ ਲੜੀ ਸੀ।

ਮੈਂ ਜਿਥੇ ਉਨ੍ਹਾਂ ਸਿਪਾਹੀਆਂ ਦੀ ਬਹਾਦਰੀ ਦੀ ਦਾਦ ਦਿੰਦਾ ਹਾਂ, ਜੋ ਲੜਦੇ

ਹੋਏ ਮਾਰੇ ਗਏ, ਉਥੇ ਮੈਂ ਉਨ੍ਹਾਂ ਅਫਸਰਾਂ ਦੀ ਵੀ ਵਡਿਆਈ ਕਰਦਾ ਹਾਂ ਜਿਨ੍ਹਾਂ ਆਪਣੀ ਫੌਜੀ ਸ਼ਾਨ ਨੂੰ ਕਾਇਮ ਰੱਖਦਿਆਂ ਹੋਇਆਂ ਕੈਦੀਆਂ ਦੇ ਖ਼ੂਨ ਵਿੱਚ ਹੱਥ ਨਹੀਂ ਰੰਗੇ। ਜਿਉਂਦੇ ਬਚ ਨਿਕਲਣ ਵਾਲੇ ਸਾਡੇ ਕਈ ਆਦਮੀ ਆਪਣੀ ਰੱਖਿਆ ਲਈ ਲੈਫਟੀਨੈਂਟ Sarria, Campa ਅਤੇ ਕਪਤਾਨ Tamayo ਤੇ ਦੂਜੇ ਅਫ਼ਸਰਾਂ ਦੇ ਕੈਦੀਆਂ ਨਾਲ ਕੀਤੇ ਸ਼ਾਨਦਾਰ ਵਰਤਾਓ ਲਈ ਧੰਨਵਾਦੀ ਹਨ। ਜੇ ਇਨ੍ਹਾਂ ਵਰਗੇ ਕੁੱਝ ਫੌਜੀ ਅਫਸਰਾਂ ਨੇ ਫੌਜ ਦੀ ਇੱਜ਼ਤ ਨੂੰ ਕੁੱਝ ਹੱਦ ਤੱਕ ਬਚਾਇਆ ਨਾਂ ਹੁੰਦਾ ਤਾਂ ਫੌਜੀ ਵਰਦੀ ਦੀ ਥਾਂ ਭਾਂਡੇ ਸਾਫ ਕਰਨ ਵਾਲਾ ਕੱਪੜਾ ਪਹਿਨਣਾ ਵੱਧ ਮਾਣ ਵਾਲੀ ਗੱਲ ਹੁੰਦੀ।

ਜਿੱਥੋਂ ਤੱਕ ਮੇਰੇ ਸ਼ਹੀਦ ਹੋਏ ਮਿੱਤਰਾਂ ਦਾ ਸੰਬੰਧ ਹੈ, ਮੈਂ ਉਨ੍ਹਾਂ ਦਾ ਬਦਲਾ ਲਏ ਜਾਣ ਦੀ ਕੋਈ ਭਾਵਨਾ ਨਹੀਂ ਪਾਲ ਰਿਹਾ। ਕਿਉਂਕਿ ਉਨ੍ਹਾਂ ਦੇ ਜੀਵਨ ਅਦੁੱਤੀ ਅਤੇ ਬਹੁਮੁੱਲੇ ਸਨ ਅਤੇ ਉਨ੍ਹਾਂ ਦੇ ਕਾਤਲ ਆਪਣੀਆਂ ਜਾਨਾਂ ਦੇ ਕੇ ਵੀ ਉਨ੍ਹਾਂ ਦਾ ਮੁੱਲ ਨਹੀਂ ਚੁੱਕਾ ਸਕਦੇ। ਅਸੀਂ ਖ਼ੂਨ ਬਹਾ ਕੇ ਹੀ ਉਨ੍ਹਾਂ ਬਹਾਦਰਾਂ ਦੇ ਜੀਵਨ ਨੂੰ ਸਜੀਵ ਨਹੀਂ ਕਰ ਸਕਦੇ ਜੋ ਆਪਣੇ ਦੇਸ਼ ਤੇ ਕੌਮ ਦੀ ਖਾਤਰ ਸ਼ਹੀਦ ਹੋਏ ਹਨ। ਜਿਸ ਕੌਮ ਲਈ ਉਹ ਮੋਏ ਹਨ, ਉਸ ਕੌਮ ਨੂੰ ਖੁਸ਼ਹਾਲ ਵੇਖਣਾ ਹੀ ਉਨ੍ਹਾਂ ਪ੍ਰਤੀ ਸਭ ਤੋਂ ਵੱਡੀ ਸ਼ਰਧਾਂਜਲੀ ਹੋਵੇਗੀ।

ਮੇਰੇ ਕਾਮਰੇਡ ਨਾਂ ਮਰੇ ਹਨ ਤੇ ਨਾ ਹੀ ਉਨ੍ਹਾਂ ਨੂੰ ਭੁਲਾਇਆ ਜਾ ਸਕਦਾ ਹੈ। ਉਹ ਅੱਜ ਵੀ ਜਿਉਂਦੇ ਹਨ, ਪਹਿਲੇ ਕਿਸੇ ਸਮੇਂ ਨਾਲੋਂ ਕਿਤੇ ਵੱਧ ਅਤੇ ਉਨ੍ਹਾਂ ਦੇ ਕਾਤਲ ਉਨ੍ਹਾਂ ਜੇਤੂ ਆਤਮਾਵਾਂ ਦੇ ਵਿਚਾਰਾਂ ਦੀ ਸਦੀਵਤਾ ਨੂੰ ਦੇਖ ਦੇਖ ਪਸ਼ੇਮਾਨ ਹੁੰਦੇ ਰਹਿਣਗੇ। ਇੱਥੇ ਮੈਂ ਆਪਣੇ ਵਿਚਾਰਾਂ ਨੂੰ ਕਿਊਬਾ ਦੇ ਪੈਗੰਬਰ ਹੋਜ਼-ਮਾਰਟੀ ਦੇ ਸ਼ਬਦਾਂ ਵਿੱਚ ਦੱਸ ਰਿਹਾਂ ਹਾਂ, 'ਕੌਮ ਅਤੇ ਦੇਸ਼ ਲਈ ਸ਼ਹੀਦ ਹੋਏ ਬਹਾਦਰਾਂ ਦੇ ਮਕਬਰਿਆਂ ਉਤੇ ਹੰਝੂ ਵਗਾਏ ਜਾਣ ਦੀ ਵੀ ਇੱਕ ਹੱਦ ਹੁੰਦੀ ਹੈ। ਉਨ੍ਹਾਂ ਦੇ ਸਰੀਰਾਂ ਲਈ ਰੋਣ ਕੁਰਲਾਉਣ ਦੀ ਥਾਂ ਉਥੇ ਜਾ ਕੇ ਇਸ ਗੱਲ ਦਾ ਚਿੰਤਨ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਆਪਣੇ ਦੇਸ਼ ਦੀ ਸ਼ਾਨ ਲਈ ਕਿੰਨੇ ਸਦੀਵੀ ਪ੍ਰੇਮ ਦਾ ਸਬੂਤ ਦਿੱਤਾ ਹੈ। ਅਜਿਹਾ ਪਿਆਰ ਜੋ ਆਪਣੇ ਆਦਰਸ਼ ਤੋਂ ਕਦੇ ਵੀ ਨਹੀਂ ਹਿਚਕਚਾਉਂਦਾ, ਨਾਂ ਆਸ ਵਿਹੂਣਾ ਹੁੰਦਾ ਹੈ ਅਤੇ ਨਾਂ ਹੀ ਕਦੇ ਮੱਧਮ ਪੈਂਦਾ ਹੈ। ਕਿਉਂਕਿ ਅੱਜ ਸਾਡੇ ਬਹਾਦਰਾਂ ਦੀਆਂ ਕਬਰਾਂ ਸਾਡੇ ਲਈ ਬਹੁਤ ਸੁੰਦਰ ਪੂਜਣਯੋਗ ਸਥਾਨ ਹਨ।'

'When one dies in the arms of a grateful country, death ends, prison walls break finally, with death, life begins.' ਭਾਵ, ਜਦੋਂ ਕੋਈ ਆਦਮੀ ਸ਼ੁਕਰਗੁਜ਼ਾਰੀ ਵਜੋਂ ਦੇਸ਼ ਦੀ ਗੋਦੀ ਵਿੱਚ ਆਪਣੀ ਜਾਨ ਨਿਸ਼ਾਵਰ ਕਰ ਦਿੱਦਾ ਹੈ ਤਾਂ (ਉਸ ਲਈ) ਮੌਤ ਦਾ ਅੰਤ ਹੋ ਜਾਂਦਾ ਹੈ। ਜੇਲ੍ਹ ਕੋਠੜੀਆਂ ਦੀਆਂ ਕੰਧਾਂ ਢਹਿ ਢੇਰੀ ਹੋ ਜਾਂਦੀਆਂ ਹਨ ਅਤੇ ਇਸ (ਸ਼ਾਨਦਾਰ) ਮੌਤ ਨਾਲ ਉਹ (ਈਸਾ ਵਾਂਗ) ਨਵਾਂ ਜੀਵਨ ਪ੍ਰਾਪਤ ਕਰਦਾ ਹੈ।

ਇੱਥੋਂ ਤੱਕ ਮੈਂ ਕੇਵਲ ਪੂਰੇ ਦਾ ਪੂਰਾ ਘਟਨਾਵਾਂ ਦੇ ਵਾਪਰਨ ਦੀ ਵਾਰਤਾ ਤੱਕ ਹੀ ਸੀਮਤ ਰਿਹਾ ਹਾਂ। ਜਦੋਂ ਕਿ ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮੈਂ ਇੱਕ ਕਚਹਿਰੀ ਵਿੱਚ ਪੇਸ਼ ਹਾਂ, ਜਿਸਨੇ ਮੇਰੇ ਬਾਰੇ ਫੈਸਲਾ ਦੇਣਾ ਹੈ। ਮੈਂ ਹੁਣ ਇਹ ਦੱਸਣ ਦਾ ਯਤਨ ਕਰਾਂਗਾ ਕਿ ਸਾਰੇ ਕਾਨੂੰਨੀ ਅਧਿਕਾਰ ਵੀ ਸਾਡੇ ਹੱਕ ਵਿੱਚ ਹੀ ਸਨ ਅਤੇ ਮੇਰੇ ਸਾਥੀਆਂ

ਬਾਰੇ ਦਿੱਤਾ ਗਿਆ ਕਾਨੂੰਨੀ ਫੈਸਲਾ, ਉਹ ਫੈਸਲਾ ਜੋ ਹੁਣ ਮੇਰੇ ਵਿਰੁੱਧ ਕਚਹਿਰੀ ਰਾਹੀਂ ਦਿੱਤਾ ਜਾਣਾ ਹੈ, ਕਿਸੇ ਵੀ ਤਰਕ ਉੱਤੇ ਆਧਾਰਤ ਨਹੀਂ, ਨਾਂ ਸਮਾਜਿਕ ਪੱਖੋਂ ਅਤੇ ਨਾਂ ਹੀ ਇਨਸਾਫ ਦੀ ਸੱਚਾਈ ਪੱਖੋਂ।

ਮੈਂ ਜੱਜ ਸਾਹਿਬਾਨ ਨੂੰ ਪੂਰਨ ਸਤਿਕਾਰ ਦਿੰਦਾ ਹਾਂ ਅਤੇ ਮੈਂ ਇਸ ਗੱਲ ਲਈ ਉਨ੍ਹਾਂ ਦਾ ਸ਼ੁਕਰ ਗੁਜ਼ਾਰ ਹਾਂ ਕਿ ਮੇਰੇ ਬਿਆਨਾਂ ਦੀ ਸਪੱਸ਼ਟਤਾ ਪ੍ਰਤੀ ਉਨ੍ਹਾਂ ਦੇ ਦਿਲ ਵਿਚ ਕੋਈ ਦ੍ਵੈਸ਼ ਭਾਵ ਨਹੀਂ ਹੈ। ਮੇਰੀਆਂ ਦਲੀਲਾਂ ਦਾ ਕੇਵਲ ਇੱਕੋ-ਇੱਕ ਮਤਲਬ ਇਹ ਹੈ ਕਿ ਇਸ ਸਥਿਤੀ ਵਿੱਚ ਕਾਨੂੰਨੀ ਪ੍ਰਬੰਧਕੀ ਢਾਂਚੇ ਨੇ ਸਾਡੇ ਵਿਰੁੱਧ ਕਿੰਨੀ ਝੂਠੀ ਤੇ ਗਲਤ ਧਾਰਨਾ ਅਪਨਾਈ ਹੋਈ ਹੈ।

ਕੁਝ ਹੱਦ ਤੱਕ ਹਰ ਕਚਹਿਰੀ ਆਪਣੇ ਦੇਸ਼ ਦੇ ਰਾਜਸੀ ਪ੍ਰਬੰਧ ਦੀ ਗੱਡੀ ਦੇ ਪਹੀਏ ਦੇ ਇੱਕ ਪੁਰਜ਼ੇ ਮਾਤਰ ਹੀ ਹੁੰਦੀ ਹੈ। ਇਸ ਲਈ ਉਸਦਾ ਗੱਡੀ ਦੇ ਚੱਲਣ ਦੇ ਰੁਖ ਅਨੁਸਾਰ ਹੀ ਹਰਕਤ ਵਿੱਚ ਆਉਣਾ ਉਸ ਲਈ ਜ਼ਰੂਰੀ ਹੁੰਦਾ ਹੈ। ਪਰ ਇਸ ਗੱਲ ਦਾ ਇਹ ਮਤਲਬ ਵੀ ਨਹੀਂ ਕਿ ਕੋਈ ਵਿਅਕਤੀ ਆਪਣੇ ਜ਼ਾਤੀ ਅਸੂਲਾਂ ਵਿਰੁੱਧ ਜਾਣ ਲਈ ਮਜ਼ਬੂਰ ਹੋਵੇ। ਮੈਨੂੰ ਪਤਾ ਹੈ ਕਿ ਸੱਤਾ ਹਥਿਆਈ ਬੈਠੇ ਡਿਕਟੇਟਰ ਦੀ ਹਕੂਮਤੀ ਜੁੰਡਲੀ ਦਾ ਹੀ ਸਾਰਾ ਕਸੂਰ ਹੈ। ਇਸ ਜੁੰਡਲੀ ਨੇ ਇੱਕ ਮਾਣ-ਮੱਤੇ ਰੋਸ-ਪ੍ਰਗਟਾਵੇ ਤੋਂ ਬਿਨਾਂ ਹੀ ਡਿਕਟੇਟਰ ਦੇ ਹੁਕਮਾਂ ਅੱਗੇ ਗੋਡੇ ਟੇਕ ਦਿੱਤੇ ਹਨ ਅਤੇ ਸਾਡੀ ਨਿਯਾਯਪਾਲਕਾ ਦੀ ਆਜ਼ਾਦੀ ਦਾ ਖਾਤਮਾ ਕਰਕੇ, ਸਾਡੇ ਦੇਸ਼ ਨਾਲ ਵਿਸਾਹ-ਘਾਤ ਕੀਤਾ ਹੈ।

ਕੇਵਲ ਕੁਝ ਗਿਣਤੀ ਦੇ ਹੀ ਨੇਕ ਲੋਕ ਹਨ, ਜਿਨ੍ਹਾਂ ਇਸ ਦੀ ਬਦਨਾਮ ਸਾਖ ਨੂੰ ਠੀਕ ਕਰਦਿਆਂ ਹੋਇਆਂ ਆਪਣੇ ਜ਼ਾਤੀ ਫੈਸਲੇ ਦਿੱਤੇ ਹਨ। ਪਰ ਇਸ ਘੱਟ ਗਿਣਤੀ ਦੇ ਅਜਿਹੇ ਯਤਨਾਂ ਦਾ ਕੋਈ ਬਹੁਤਾ ਪ੍ਰਭਾਵ ਨਹੀਂ ਪੈ ਸਕਿਆ ਕਿਉਂਕਿ ਬਹੁ-ਗਿਣਤੀ ਖੁਸ਼ਾਮਦੀ ਟੱਟੂਆਂ ਦੀ ਸੀ। ਭਾਵੇਂ ਮੈਨੂੰ ਇਸ ਗੱਲ ਦਾ ਪਤਾ ਹੈ, ਫਿਰ ਵੀ ਮੈਂ ਇਹ ਸੱਚ ਕਹਿਣ ਤੋਂ ਨਹੀਂ ਰੁਕ ਸਕਦਾ ਕਿਉਂਕਿ ਇਸ ਨਾਲ ਮੇਰੇ ਪੱਖ ਦੀ ਪੁਸ਼ਟੀ ਹੁੰਦੀ ਹੈ।

ਇਸ ਕਚਹਿਰੀ ਸਾਹਮਣੇ ਮੇਰੀ ਪੇਸ਼ੀ ਬਿਲਕੁਲ ਇੱਕ ਢੌਂਗ ਹੋ ਸਕਦਾ ਹੈ ਜਿਸ ਰਾਹੀਂ ਮਨ-ਮਰਜ਼ੀ ਦੇ ਫੈਸਲਿਆਂ ਨੂੰ ਕਾਨੂੰਨ ਅਨੁਸਾਰ ਠੀਕ ਕਰਾਰ ਦਿੱਤਾ ਜਾਵੇਗਾ। ਪਰ ਮੈਂ ਪੱਕਾ ਇਰਾਦਾ ਬਣਾਇਆ ਹੋਇਆ ਹੈ ਕਿ ਮੈਂ ਆਪਣੇ ਮਜ਼ਬੂਤ ਹੱਥਾਂ ਨਾਲ ਬਦਨਾਮੀ ਦਾ ਉਹ ਪਰਦਾ ਲੀਰੋ-ਲੀਰ ਕਰ ਦੇਣਾ ਹੈ ਜਿਸ ਨੇ ਐਨੀ ਬੇਸ਼ਰਮੀ ਨੂੰ ਲੁਕਾਇਆ ਹੋਇਆ ਹੈ। ਇਹ ਕਿੰਨੀ ਅਜੀਬ ਗੱਲ ਹੈ ਕਿ ਉਹ ਲੋਕ ਜਿਹੜੇ ਮੈਨੂੰ ਇੱਥੇ ਮੁਕੱਦਮਾ ਚਲਾਏ ਤੇ ਸਜ਼ਾ ਦੁਆਏ ਜਾਣ ਲਈ ਲਿਆਏ ਹਨ, ਉਨ੍ਹਾਂ ਇਸ ਕਚਹਿਰੀ ਦੇ ਫੈਸਲੇ ਵੱਲ ਕਦੇ ਕੋਈ ਧਿਆਨ ਵੀ ਨਹੀਂ ਧਰਿਆ।

ਜਿਵੇਂ ਕਿ ਤੁਸੀਂ ਕਿਹਾ ਹੈ ਕਿ ਇਹ ਮੁਕੱਦਮਾ ਸਾਡੀ ਕੌਮੀ ਆਜ਼ਾਦੀ ਤੋਂ ਪਿੱਛੋਂ ਦਾ ਸਭ ਤੋਂ ਵੱਧ ਮਹੱਤਵਪੂਰਨ ਮੁਕੱਦਮਾ ਹੋਵੇਗਾ, ਮੈਂ ਇੱਥੇ ਜੋ ਕੁਝ ਕਹਿ ਰਿਹਾ ਹਾਂ, ਇਹ ਸਾਰਾ ਕੁਝ ਉਸ ਖਾਮੋਸ਼ੀ ਵਿੱਚ ਗੁੰਮ ਹੋ ਕੇ ਰਹਿ ਜਾਵੇਗਾ ਜੋ ਇਸ ਡਿਕਟੇਟਰਸ਼ਿਪ ਨੇ ਮੇਰੇ ਉੱਪਰ ਥੋਪੀ ਹੋਈ ਹੈ। ਪਰ ਜਦੋਂ ਕਦੇ ਆਉਣ ਵਾਲੀਆਂ ਨਸਲਾਂ ਪਿੱਛੇ ਮੁੜ ਕੇ ਝਾਕਣਗੀਆਂ ਤਾਂ ਦੇਖਣਗੀਆਂ ਕਿ ਤੁਸੀਂ ਲੋਕਾਂ, ਜੱਜ ਸਾਹਿਬਾਨ ਨੇ, ਇੱਥੇ ਕਿਹੋ ਜਿਹੇ ਫੈਸਲੇ ਲਏ ਸਨ।

ਯਾਦ ਰੱਖਣਾ ਕਿ ਅੱਜ ਤੁਸੀਂ ਇੱਕ ਮੁਜ਼ਰਮ ਬਾਰੇ ਫੈਸਲਾ ਦੇ ਰਹੇ ਹੋ, ਪਰ ਤੁਹਾਡੇ ਬਾਰੇ ਇਤਿਹਾਸ ਕਈ ਵਾਰ ਫੈਸਲੇ ਲਵੇਗਾ, ਜਿੰਨੀ ਵਾਰ ਵੀ ਇਹ ਦੁਹਰਾਇਆ ਜਾਵੇਗਾ। ਇਸ ਲਈ ਨਹੀਂ ਕਿ ਇਹ ਗੱਲਾਂ ਮੇਰੇ ਮੂੰਹੋਂ ਨਿਕਲ ਰਹੀਆਂ ਹਨ ਸਗੋਂ ਇਸ ਲਈ ਕਿ ਇਨਸਾਫ ਦੀ ਸਮੱਸਿਆ ਇੱਕ ਸਦੀਵੀ ਸਮੱਸਿਆ ਹੈ ਅਤੇ ਲੋਕਾਂ ਦੇ ਮਨਾਂ ਅੰਦਰ ਇਨਸਾਫ ਦੀ ਭਾਵਨਾ ਬੜੀ ਡੂੰਘੀ ਹੁੰਦੀ ਹੈ ਜੋ ਕਾਨੂੰਨੀ ਨੁਕਤਿਆਂ ਦੇ 'ਵਾਲ ਦੀ ਖੱਲ ਉਤਾਰਨ' ਤੋਂ ਕਿਤੇ ਵੱਧ ਗਹਿਰੀ ਹੁੰਦੀ ਹੈ। ਲੋਕ ਤਰਕ ਦੀ ਬੜੀ ਪੱਕੀ-ਪੀਢ੍ਹੀ ਕਸਵੱਟੀ ਲਾਉਂਦੇ ਹਨ ਜੋ ਸਾਰੇ ਵਿਰੋਧਾਤਮਕ ਤੇ ਬੇਹੂਦਾ ਤਰਕ ਉੱਤੇ ਭਾਰੂ ਹੁੰਦੀ ਹੈ।

ਇਸ ਤੋਂ ਵੀ ਅੱਗੇ ਗੱਲ ਇਹ ਹੈ ਕਿ ਜੇ ਦੁਨੀਆਂ ਵਿੱਚ ਕਿਧਰੇ ਕੋਈ ਅਜਿਹੀ ਕੌਮ ਹੈ ਜੋ ਪੱਖ-ਪਾਤ ਤੇ ਬੇ-ਇਨਸਾਫ਼ੀ ਨੂੰ ਅਤਯੰਤ ਘਿਰਣਾ ਕਰਦੀ ਹੈ ਤਾਂ ਉਹ ਕਿਊਬਨ ਲੋਕ ਹਨ। ਉਨ੍ਹਾਂ ਅਨੁਸਾਰ ਇਨਸਾਫ ਚਿੰਨ੍ਹਾਤਮਕ ਰੂਪ ਵਿੱਚ ਕਿਸੇ ਕੰਵਾਰੀ ਦੇ ਇੱਕ ਹੱਥ ਫੜੀ ਹੋਈ ਤੱਕੜੀ ਤੇ ਦੂਜੇ ਹੱਥ ਫੜੀ ਹੋਈ ਤਲਵਾਰ ਹੈ। ਜੇ ਉਹ ਦੇਵੀ ਕਿਸੇ ਗਰੁੱਪ ਦੀ ਸ਼ਕਤੀ ਦੇ ਡਰੋਂ ਉਸ ਵੱਲ ਝੁਕ ਜਾਵੇ ਅਤੇ ਗੁੱਸੇ ਨਾਲ ਉਹ ਤਲਵਾਰ ਦੂਜੇ ਗਰੁੱਪ ਵਿਰੁੱਧ ਵਰਤੇ ਤਾਂ ਇਨਸਾਫ ਦੀ ਉਹ ਦੇਵੀ ਕਿਊਬਾ ਦੇ ਲੋਕਾਂ ਲਈ ਤਲਵਾਰ ਚਮਕਾ ਕੇ ਡਰਾ ਰਹੀ ਇੱਕ ਵੇਸਵਾ ਤੋਂ ਵੱਧ ਕੁਝ ਨਹੀਂ ਹੋਵੇਗੀ। ਮੇਰਾ ਤਰਕ ਜਨ-ਸਾਧਾਰਨ ਦਾ ਸਾਫ ਸਪੱਸ਼ਟ ਤਰਕ ਹੈ।

ਮੈਂ ਤੁਹਾਨੂੰ ਇੱਕ ਕਹਾਣੀ ਸੁਣਾਉਂਦਾ ਹਾਂ। ਇੱਕ ਵਾਰ ਦੀ ਗੱਲ ਹੈ ਕਿ ਇੱਕ ਗਣਤੰਤਰ ਸੀ। ਉਸਦਾ ਆਪਣਾ ਸੰਵਿਧਾਨ, ਆਪਣੇ ਕਾਨੂੰਨ, ਸ਼ਹਿਰੀ ਅਧਿਕਾਰ, ਇੱਕ ਪ੍ਰਧਾਨ, ਇੱਕ ਪਾਰਲੀਮੈਂਟ ਅਤੇ ਨਿਯਾਪਾਲਕਾ ਸਨ। ਹਰ ਸ਼ਹਿਰੀ ਪੂਰਨ ਆਜ਼ਾਦੀ ਨਾਲ ਮਿਲ-ਜੁਲ ਇਕੱਠਾ ਹੋ, ਬੋਲ ਤੇ ਲਿਖ ਸਕਦਾ ਸੀ। ਉਸ ਸਮੇਂ ਲੋਕ ਸਰਕਾਰੀ ਅਫਸਰਾਂ ਦੀ ਕਾਰਗੁਜ਼ਾਰੀ ਨਾਲ ਸੰਤੁਸ਼ਟ ਨਹੀਂ ਸਨ ਪਰ ਉਨ੍ਹਾਂ ਕੋਲ ਨਵੇਂ ਸਰਕਾਰੀ ਅਧਿਕਾਰੀ ਚੁਣਨ ਦਾ ਅਧਿਕਾਰ ਸੀ ਅਤੇ ਉਨ੍ਹਾਂ ਦੇ ਅਜਿਹਾ ਕਰਨ ਵਿੱਚ ਕੁਝ ਹੀ ਦਿਨ ਬਾਕੀ ਸਨ। ਦੇਸ਼ ਵਿੱਚ ਲੋਕ ਰਾਏ ਨੂੰ ਸੁਣਿਆ ਜਾਂਦਾ ਅਤੇ ਉਸਦਾ ਸਨਮਾਨ ਕੀਤਾ ਜਾਂਦਾ ਸੀ ਅਤੇ ਦੇਸ਼ ਦੇ ਸਾਂਝੇ ਮੁੱਦਿਆਂ ਨੂੰ ਆਜ਼ਾਦੀ ਨਾਲ ਵਿਚਾਰਿਆ ਜਾਂਦਾ ਸੀ। ਰਾਜਸੀ ਪਾਰਟੀਆਂ ਸਨ, ਰੇਡੀਓ, ਟੈਲੀਵਿਜ਼ਨ ਉੱਤੇ ਭਾਸ਼ਣ, ਬਹਿਸ-ਮੁਬਾਹਿਸੇ ਹੁੰਦੇ ਸਨ ਅਤੇ ਜਨਤਕ ਇਕੱਠ ਹੁੰਦੇ ਸਨ। ਸਾਰੀ ਕੌਮ ਉਤਸ਼ਾਹ ਨਾਲ ਜਿਉਂਦੀ-ਜਾਗਦੀ ਸੀ। ਉਸ ਦੇਸ਼ ਨੇ ਭਾਵੇਂ ਬਹੁਤ ਮੁਸੀਬਤਾਂ ਘਾਲੀਆਂ ਸਨ, ਪਰ ਹੁਣ ਉਹ ਖੁਸ਼ਹਾਲ ਸੀ। ਉਹ ਖੁਸ਼ ਤੇ ਖੁਸ਼ਹਾਲ ਹੋਣਾ ਲੋੜਦਾ ਸੀ, ਜਿਸ ਦਾ ਉਸਨੂੰ ਹੱਕ ਵੀ ਸੀ। ਉਸ ਨਾਲ ਕਈ ਵਾਰ ਧੋਖਾ ਹੋਇਆ ਸੀ ਅਤੇ ਉਹ ਆਪਣੇ ਭੂਤ ਵੱਲ ਬੜੇ ਸਹਿਮ ਨਾਲ ਦੇਖਦਾ ਸੀ। ਉਸ ਦੇਸ਼ ਨੇ ਅੱਖਾਂ ਮੀਚ ਕੇ ਸੋਚ ਰੱਖਿਆ ਸੀ ਕਿ ਅਜਿਹਾ ਭੂਤ ਫਿਰ ਕਦੀ ਨਹੀਂ ਵਾਪਰੇਗਾ। ਲੋਕ ਆਪਣੀ ਆਜ਼ਾਦੀ ਨੂੰ ਪਿਆਰਦੇ ਸਨ ਅਤੇ ਇਸ ਵਿਚਾਰ ਨਾਲ ਸਿਰ ਉੱਚਾ ਚੁੱਕ ਕੇ ਤੁਰਦੇ ਸਨ ਕਿ ਆਜ਼ਾਦੀ ਉਨ੍ਹਾਂ ਦੇ ਇੱਕ ਪਵਿੱਤਰ ਅਧਿਕਾਰ ਵਜੋਂ ਜਾਣੀ ਜਾਵੇਗੀ। ਉਨ੍ਹਾਂ ਨੂੰ ਭਰੋਸਾ ਸੀ ਕਿ ਕੋਈ ਵੀ ਅਜਿਹਾ ਜੁਰਮ ਨਹੀਂ ਕਰੇਗਾ ਕਿ ਉਸਦੀਆਂ ਗਣਤੰਤਰੀ ਸੰਸਥਾਵਾਂ ਨੂੰ ਤਹਿਸ-ਨਹਿਸ ਕਰ ਦਿੱਤਾ ਜਾਵੇ। ਉਹ ਚੰਗੀ ਦਸ਼ਾ ਲਈ ਤਬਦੀਲੀ ਦੇ ਇਛੁਕ ਸਨ ਅਤੇ ਉੱਨਤੀ ਕਰਨ ਦੇ ਚਾਹਵਾਨ ਸਨ, ਉਨ੍ਹਾਂ ਨੂੰ ਇਹ ਤਬਦੀਲੀ ਵੀ ਨੇੜੇ ਜਾਪਦੀ ਸੀ। ਭਵਿੱਖ ਉੱਤੇ

ਉਨ੍ਹਾਂ ਦੀਆਂ ਸਾਰੀਆਂ ਉਮੀਦਾਂ ਲੱਗੀਆਂ ਹੋਈਆਂ ਸਨ।

ਮੇਰਾ ਇਹ ਗਰੀਬ ਦੇਸ਼! ਇਸ ਦੇ ਸ਼ਹਿਰੀ, ਇੱਕ ਦਿਨ ਬੜੇ ਮਾਯੂਸ ਜਾਗੇ। ਰਾਤ ਦੇ ਹਨੇਰੇ ਵਿੱਚ ਜਦੋਂ ਲੋਕ ਸੌਂ ਰਹੇ ਸਨ, ਪਿਛਲੇ ਸਮਿਆਂ ਦੇ ਭੂਤਾਂ ਨੇ ਗੋਂਦ ਗੁੰਦ ਲਈ ਅਤੇ ਇਸ ਦੇਸ਼ ਦੇ ਹਰ ਸਰੀਰ, ਸਰੀਰ ਦੇ ਹਰ ਅੰਗ, ਇੱਥੋਂ ਤੱਕ ਕਿ ਹਰ ਸ਼ਹਿਰੀ ਦੇ ਗਲ ਨੂੰ ਆ ਘੁੱਟਿਆ। ਇਹ ਗਲ-ਘੁੱਟਣੀ, ਇਹ ਖੂੰਖਾਰ ਪੰਜੇ, ਜਾਣੇ-ਪਛਾਣੇ ਸਨ, ਉਹ ਖੂੰਖਾਰ ਜਬਾੜੇ, ਉਹ ਮੌਤ ਵਿਹਾਜ ਦੀਆਂ ਦਾਤਰੀਆਂ, ਓਹ ਭਾਰੇ, ਲਤਾੜਦੇ ਹੋਏ ਫੌਜੀ ਬੂਟ। ਨਹੀਂ! ਇਹ ਕੋਈ ਰਾਤ ਦਾ ਡਰਾਉਣਾ ਸੁਪਨਾ ਨਹੀਂ ਸੀ, ਇਹ ਇੱਕ ਅਫਸੋਸਨਾਕ ਤੇ ਘਿਨਾਉਣੀ ਅਸਲੀਅਤ ਸੀ। ਇੱਕ ਫੁਲਜੈਂਸੀਓ ਬਤਿਸਤਾ (Fulgencio Batista) ਨਾਂਅ ਦੇ ਆਦਮੀ ਨੇ ਇੱਕ ਹਿਰਦੇ ਵੇਦਕ ਜੁਰਮ ਕੀਤਾ ਸੀ।

ਤਦ ਇਸ ਦੇਸ਼ ਦਾ ਇੱਕ ਨਿਮਾਣਾ ਸ਼ਹਿਰੀ, ਅਜਿਹਾ ਸ਼ਹਿਰੀ ਜੋ ਗਣਤੰਤਰ ਦੇ ਕਾਨੂੰਨਾਂ ਵਿੱਚ ਵਿਸ਼ਵਾਸ ਰੱਖਦਾ ਸੀ ਅਤੇ ਜਿਸਨੂੰ ਆਪਣੇ ਦੇਸ਼ ਦੇ ਜੱਜਾਂ ਦੀ ਈਮਾਨਦਾਰੀ ਉੱਤੇ ਭਰੋਸਾ ਸੀ, ਕਿਉਂਕਿ ਉਸਨੇ ਉਨ੍ਹਾਂ ਨੂੰ ਦੱਬੇ-ਕੁਚਲਿਆਂ ਦੀਆਂ ਤਕਲੀਫਾਂ ਉੱਤੇ ਆਪਣੇ ਗੁੱਸੇ ਦਾ ਇਜ਼ਹਾਰ ਕਰਦੇ ਹੋਏ ਦੇਖਿਆ ਸੀ; ਉਸਨੇ ਸੋਸ਼ਲ ਡੀਫੈਂਸ ਕੋਡ ਦੀ ਕਿਤਾਬ ਕੱਢੀ ਤੇ ਪੜ੍ਹਿਆ। ਕਿਸੇ ਰਾਜ-ਪਲਟਾ ਲਿਆਉਣ ਵਾਲੇ ਨੂੰ ਸਮਾਜ ਕੀ ਸਜ਼ਾ ਦੇਣ ਦੀ ਗੱਲ ਲਿਖਦਾ ਹੈ। ਇਸ ਪੁਸਤਕ ਰਾਹੀਂ ਉਸਨੂੰ ਹੇਠ ਲਿਖੀਆਂ ਗੱਲਾਂ ਦਾ ਪਤਾ ਲੱਗਿਆ।

1. ਜੇ ਕੋਈ ਵੀ ਕਿਸੇ ਹਿੰਸਾਤਮਕ ਤਰੀਕੇ ਨਾਲ ਸਿੱਧੇ ਤੌਰ ਉੱਤੇ ਸਾਰੇ ਸੰਵਿਧਾਨ ਜਾਂ ਇਸ ਦੇ ਕੁਝ ਹਿੱਸੇ ਨੂੰ ਬਦਲਣ ਦਾ ਯਤਨ ਕਰਦਾ ਹੈ, ਤਾਂ ਉਹ 6 ਤੋਂ ਲੈ ਕੇ 10 ਸਾਲ ਤੱਕ ਦੀ ਜੇਲ੍ਹ ਦਾ ਭਾਗੀ ਹੈ।

2. ਕਿਸੇ ਵਿਅਕਤੀ ਨੂੰ ਜੋ ਦੇਸ਼ ਦੀ ਸੰਵਿਧਾਨਕ ਸਰਕਾਰ ਵਿਰੁੱਧ ਸਿੱਧੇ ਤੌਰ ਉੱਤੇ ਹਥਿਆਰਬੰਦ ਬਗ਼ਾਵਤ ਲਈ ਕਿਸੇ ਗੁੱਟ ਨੂੰ ਉਤਸ਼ਾਹਿਤ ਕਰਦਾ ਹੈ, ਤਿੰਨ ਤੋਂ ਲੈ ਕੇ ਦਸ ਸਾਲ ਤੱਕ ਦੀ ਕੈਦ ਦਾ ਭਾਗੀ ਹੈ। ਇਹ ਕੈਦ ਉਸ ਬਗ਼ਾਵਤ ਨੂੰ ਸਿਰੇ ਚੜ੍ਹਾਏ ਜਾਣ ਦੀ ਸੂਰਤ ਵਿੱਚ 5 ਤੋਂ 20 ਸਾਲ ਤੱਕ ਦੀ ਹੋ ਸਕਦੀ ਹੈ।

3. ਕੋਈ ਵੀ ਜੋ ਅਜਿਹਾ ਕਾਰਜ ਕਰਦਾ ਹੈ ਜਿਸ ਦਾ ਉਦੇਸ਼ ਸੈਨੇਟ, ਪਾਰਲੀਮੈਂਟ, ਪ੍ਰਧਾਨ ਜਾਂ ਸੁਪਰੀਮ ਕੋਰਟ ਨੂੰ ਅਸਥਾਈ ਤੌਰ ’ਤੇ ਜਾਂ ਪੂਰੇ ਸਮੇਂ ਲਈ ਰੋਕਣਾ ਹੋਵੇ, 6 ਤੋਂ 10 ਸਾਲ ਤੱਕ ਦੀ ਕੈਦ ਦਾ ਭਾਗੀ ਹੈ। ਜੋ ਕੋਈ ਵੀ ਆਮ ਚੋਣਾਂ ਵਿੱਚ ਰੁਕਾਵਟ ਪਾਉਣ, ਵੋਟਾਂ ਵਿੱਚ ਹੇਰਾ-ਫੇਰੀ ਕਰਨ ਦੀ ਕੋਸ਼ਿਸ਼ ਕਰਦਾ ਹੈ ਉਹ 4 ਤੋਂ 8 ਸਾਲ ਤੱਕ ਦੀ ਸਜ਼ਾ ਦਾ ਭਾਗੀ ਹੋ ਸਕਦਾ ਹੈ।

4. ਜੇ ਕੋਈ ਸਮੇਂ ਦੀ ਸਥਾਪਤ ਸਰਕਾਰ ਦੇ ਹੁਕਮਾਂ ਤੋਂ ਬਗੈਰ ਫੌਜਾਂ, ਫੌਜੀ ਚੌਕੀਆਂ, ਕਿਲ੍ਹਿਆਂ, ਮਿਲਟਰੀ ਕੈਂਪਾਂ, ਕਸਬਿਆਂ, ਸਮੁੰਦਰੀ ਜੰਗੀ ਜਹਾਜ਼ਾਂ ਤੇ ਫੌਜੀ ਹਵਾਈ ਜਹਾਜ਼ਾਂ ਦੀ ਕਮਾਨ ਸੰਭਾਲਦਾ ਹੈ, ਉਹ 5 ਤੋਂ 10 ਸਾਲ ਤੱਕ ਦੀ ਕੈਦ ਦਾ ਭਾਗੀ ਹੋਵੇਗਾ।

ਅਜਿਹੀ ਸਜ਼ਾ ਹੀ ਉਸ ਵਿਅਕਤੀ ਨੂੰ ਦਿੱਤੀ ਜਾਵੇਗੀ ਜੋ ਸੰਵਿਧਾਨ ਦੇ ਕਾਰਜਾਂ ਨੂੰ ਹੜੱਪ ਕਰਕੇ ਦੇਸ਼ ਦੀ ਹਕੂਮਤ ਦੇ ਅਖਤਿਆਰਾਂ ਦੀ ਉਲੰਘਣਾ ਕਰ ਰਿਹਾ ਹੋਵੇਗਾ।

ਸੋਸ਼ਲ ਡੀਫੈਂਸ ਕੋਡ ਦਾ ਇਹ ਕਿਤਾਬਚਾ ਇੱਕ ਹੱਥ ਲੈ ਕੇ ਅਤੇ ਆਪਣਾ ਹਲਫੀਆ ਬਿਆਨ ਦੂਜੇ ਹੱਥ ਲੈ ਕੇ, ਉਹ ਕਿਊਬਨ ਸ਼ਹਿਰੀ, ਸਾਡੀ ਰਾਜਧਾਨੀ ਵਿੱਚ ਗਿਆ, ਉਸ ਪੁਰਾਣੀ ਇਮਾਰਤ ਵਿੱਚ, ਜਿੱਥੇ ਮਾਣਯੋਗ ਕਚਹਿਰੀ ਬੈਠਦੀ ਸੀ। ਜਿਸ ਦੇ ਅਧਿਕਾਰ ਖੇਤਰ ਵਿੱਚ ਸੀ ਕਿ ਕੀ ਉਹ ਇਸ ਸ਼ਿਕਾਇਤ ਨੂੰ ਸੁਣ ਕੇ ਤਾਕਤ ਨਾਲ ਸੱਤਾ ਹਥਿਆਉਣ ਵਾਲਿਆਂ ਵਿਰੁੱਧ ਕਾਰਵਾਈ ਕਰੇ। ਉਸ ਵਿਅਕਤੀ ਨੇ ਇੱਕ ਰਿੱਟ ਪਟੀਸ਼ਨ ਕੀਤੀ ਜਿਸ ਵਿੱਚ ਅਜਿਹੇ ਜੁਰਮ ਨੂੰ ਭੰਡਿਆ ਗਿਆ ਅਤੇ ਮੰਗ ਕੀਤੀ ਗਈ ਕਿ ਫੁਲਜੈਂਸੀਓ ਬਤਿਸਤਾ ਤੇ ਉਸਦੇ ਦੂਜੇ 17 ਸਾਥੀਆਂ ਨੂੰ ਕੁੱਲ ਮਿਲਾ ਕੇ 108 ਸਾਲ ਦੀ ਕੈਦ ਦੀ ਸਜ਼ਾ ਦਿੱਤੀ ਜਾਵੇ ਜਿਸ ਤਰ੍ਹਾਂ ਕਿ ਸਮਾਜਿਕ ਰੱਖਿਆ ਦੇ ਇਸ ਕਿਤਾਬਚੇ ਵਿੱਚ ਦਰਜ ਹੈ ਅਤੇ ਕੋਰਟ ਇਸ ਗੱਲ ਨੂੰ ਵੀ ਧਿਆਨ ਵਿੱਚ ਰੱਖੇ ਕਿ ਅਜਿਹੇ ਜੁਰਮ ਤੇ ਵਿਸਾਹ-ਘਾਤ ਦਾ ਇਹ ਕਾਰਜ ਰਾਤ ਦੇ ਹਨ੍ਹੇਰੇ ਵਿੱਚ ਕੀਤਾ ਗਿਆ ਸੀ।

ਦਿਨ ਉੱਤੇ ਦਿਨ ਅਤੇ ਮਹੀਨਿਆਂ ਉੱਤੇ ਮਹੀਨੇ ਲੰਘਦੇ ਗਏ। ਕਿੰਨੀ ਮਾਯੂਸੀ ਦੀ ਗੱਲ ਹੈ ਕਿ ਅੱਜ ਤੱਕ ਮੁਲਜ਼ਮ ਨੂੰ ਆਂਚ ਤੱਕ ਨਹੀਂ ਆਈ। ਉਹ ਸਾਰੇ ਦੇਸ਼ ਅੰਦਰ ਘੋੜੇ ’ਤੇ ਸਵਾਰ, ਇੱਕ ਮਹਾਨ ਜਗੀਰਦਾਰ ਵਾਂਗ, ਇੱਕ ਮਾਣਯੋਗ ਸਰਦਾਰ ਤੇ ਜਰਨੈਲ ਕਹਾਉਂਦਾ ਹੈ। ਉਸਨੇ ਆਪਣੀ ਮਨ-ਮਰਜ਼ੀ ਨਾਲ ਜੱਜਾਂ ਨੂੰ ਬਦਲਿਆ ਤੇ ਹਟਾਇਆ ਹੈ। ਸੱਤਾ ਹਥਿਆਉਣ ਦੇ ਪਹਿਲੇ ਦਿਨ ਹੀ ਜਦੋਂ ਕਚਹਿਰੀ ਬੈਠੀ ਤਾਂ ਉਹ ਮੁਜਰਮ ਸਾਡੇ ਮਾਣਯੋਗ ਤੇ ਸਤਿਕਾਰਤ ਇਨਸਾਫ ਦੇ ਸੁਲਤਾਨਾਂ ਵਿਚਕਾਰ ਇੱਜ਼ਤ ਦੀ ਕੁਰਸੀ ਉੱਤੇ ਸੁਸ਼ੋਭਿਤ ਸੀ।

ਹੋਰ ਵੀ ਦਿਨ ਅਤੇ ਮਹੀਨੇ ਗੁਜ਼ਰਦੇ ਗਏ। ਲੋਕ ਇਸ ਦੁਆਰਾ ਰਚਾਏ ਗਏ ਢੌਂਗਾਂ ਤੇ ਜ਼ਿਆਦਤੀਆਂ ਤੋਂ ਅੱਕ ਥੱਕ ਗਏ। ਬਰਦਾਸ਼ਤ ਦੀ ਵੀ ਆਖਰ ਕੋਈ ਹੱਦ ਹੁੰਦੀ ਹੈ। ਇਸ ਆਦਮੀ ਵਿਰੁੱਧ ਜਦੋ-ਜਹਿਦ ਸ਼ੁਰੂ ਹੋ ਗਈ। ਉਹ ਆਦਮੀ ਜੋ ਹਰ ਪੱਖੋਂ ਕਾਨੂੰਨ ਦੀ ਅਵਹੇਲਣਾ ਕਰ ਰਿਹਾ ਸੀ, ਜਿਸਨੇ ਲੋਕਾਂ ਦੀ ਮਰਜ਼ੀ ਦੇ ਐਨ ਉਲਟ ਹਥਿਆਰਬੰਦ ਬਗ਼ਾਵਤ ਰਾਹੀਂ, ਸਰਕਾਰੀ ਸ਼ਕਤੀ ਉੱਤੇ ਕਬਜ਼ਾ ਕਰ ਲਿਆ ਸੀ, ਜੋ ਪ੍ਰਚੱਲਤ ਅਮਨ ਕਾਨੂੰਨ ਦੀ ਸਥਾਪਤੀ ਦੇ ਵਿਰੁੱਧ ਚੜ੍ਹਾਈ ਕਰਨ ਦਾ ਜ਼ਿੰਮੇਵਾਰ ਸੀ। ਉਸ ਨੇ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਸੰਵਿਧਾਨਕ ਕਾਨੂੰਨਾਂ ਦੀ ਰੱਖਿਆ ਲਈ ਜਦੋ-ਜਹਿਦ ਸ਼ੁਰੂ ਕੀਤੀ ਅਤੇ ਦੇਸ਼-ਵਾਸੀਆਂ ਦੀ ਆਜ਼ਾਦੀ ਨੂੰ ਮੁੜ ਬਹਾਲ ਕਰਾਉਣ ਦੇ ਯਤਨ ਆਰੰਭੇ, ਤਸੀਹੇ ਦੇਣੇ, ਕਤਲ ਕਰਨਾ, ਕੈਦ ਕਰਨਾ ਅਤੇ ਉਨ੍ਹਾਂ ਵਿਰੁੱਧ ਮੁਕੱਦਮੇ ਚਲਾਉਣੇ ਸ਼ੁਰੂ ਕੀਤੇ।

ਮਾਣਯੋਗ ਜੱਜ ਸਾਹਿਬਾਨ! ਮੈਂ ਉਹ ਨਿਮਾਣਾ ਸ਼ਹਿਰੀ ਹਾਂ ਜਿਸਨੇ ਇਹ ਮੰਗ ਕੀਤੀ ਕਿ ਰਾਜਸੀ ਸ਼ਕਤੀ ਦੇ ਭੁੱਖੇ ਇਨ੍ਹਾਂ ਲੋਕਾਂ ਨੂੰ ਸਜ਼ਾ ਦਿੱਤੀ ਜਾਵੇ ਜਿਨ੍ਹਾਂ ਨੇ ਸਰਕਾਰੀ ਕਾਨੂੰਨ ਨੂੰ ਤੋੜਿਆ ਹੈ ਅਤੇ ਸਾਡੇ ਸੰਵਿਧਾਨ ਦੀਆਂ ਧੱਜੀਆਂ ਉਡਾਈਆਂ ਹਨ ਪਰ ਸਭ ਕੁਝ ਵਿਅਰਥ ਰਿਹਾ ਹੈ। ਹੁਣ, ਜਦੋਂ ਕਿ ਮੈਂ ਇਸ ਗੈਰ-ਕਾਨੂੰਨੀ ਹਕੂਮਤ ਨੂੰ ਉਲਟਾਉਣ ਤੇ ਕਾਨੂੰਨੀ ਸੰਵਿਧਾਨ ਨੂੰ ਮੁੜ ਬਹਾਲ ਕਰਨ ਲਈ ਯਤਨਸ਼ੀਲ ਹਾਂ ਤਾਂ ਮੈਨੂੰ 76 ਦਿਨ ਤੋਂ ਹਵਾਲਾਤ ਵਿੱਚ ਰੱਖਿਆ ਜਾ ਰਿਹਾ ਹੈ, ਜਿੱਥੇ ਮੈਨੂੰ ਕਿਸੇ ਨਾਲ ਗੱਲ ਤੱਕ ਨਹੀਂ ਕਰਨ ਦਿੱਤੀ ਜਾ ਰਹੀ, ਇੱਥੋਂ ਤੱਕ ਕਿ ਮੇਰੇ ਆਪਣੇ ਪੁੱਤਰ ਨਾਲ ਵੀ। ਮੇਰੇ ਦੁਆਲੇ ਦੋ ਸਿਪਾਹੀ ਮਸ਼ੀਨਗੰਨਾਂ ਲਈ ਤੁਰਦੇ ਹੋਏ, ਮੈਨੂੰ ਸ਼ਹਿਰ ਥਾਣੀਂ

ਲਿਜਾਇਆ ਗਿਆ ਹੈ। ਮੈਨੂੰ ਬਦਲ ਕੇ ਇਸ ਹਸਪਤਾਲ ਵਿੱਚ ਭੇਜ ਦਿੱਤਾ ਗਿਆ ਤਾਕਿ ਅਤੀ ਸਖ਼ਤੀ ਨਾਲ ਮੇਰੇ ਉੱਤੇ ਖੁਫੀਆ ਤਰੀਕੇ ਨਾਲ ਮੁਕੱਦਮਾ ਚਲਾਇਆ ਜਾ ਸਕੇ ਅਤੇ ਸਰਕਾਰੀ ਵਕੀਲ ਉਸੇ 'ਸ਼ਹਿਰੀ ਸੁਰੱਖਿਆ ਦੇ ਕੋਡ' ਨੂੰ ਹੱਥ ਵਿੱਚ ਫੜ ਕੇ ਕਚਹਿਰੀ ਨੂੰ ਇਹ ਮਰਯਾਦਾ ਪੂਰਨ ਆਗ੍ਰਹਿ ਕਰ ਰਿਹਾ ਹੈ ਕਿ ਮੈਨੂੰ 26 ਸਾਲ ਦੀ ਕੈਦ ਦੀ ਸਜ਼ਾ ਦਿੱਤੀ ਜਾਵੇ।

ਤੁਹਾਨੂੰ ਯਾਦ ਹੋਵੇਗਾ ਕਿ ਪਹਿਲਾਂ ਜਦੋਂ ਮੈਂ ਬੇਨਤੀ ਕਰਨ ਲਈ ਹਾਜ਼ਰ ਹੋਇਆ ਸਾਂ ਤਾਂ ਕਚਹਿਰੀ ਮੇਰੀ ਫਰਿਆਦ ਉੱਤੇ ਕੋਈ ਐਕਸ਼ਨ ਨਾ ਲੈ ਸਕੀ ਕਿਉਂਕਿ ਸਰਕਾਰੀ ਸ਼ਕਤੀ ਨੇ ਉਸ ਨੂੰ ਇਸ ਗੱਲੋਂ ਰੋਕਿਆ ਹੋਇਆ ਸੀ। ਤਾਂ ਠੀਕ ਹੈ ਅਤੇ ਤੁਹਾਨੂੰ ਇਹ ਮੰਨਣਾ ਚਾਹੀਦਾ ਹੈ ਕਿ ਹੁਣ ਉਹੀ ਸ਼ਕਤੀ ਤੁਹਾਡੇ ਦੁਆਰਾ ਮੈਨੂੰ ਸਜ਼ਾ ਦਿੱਤੇ ਜਾਣ ਲਈ ਮਜ਼ਬੂਰ ਕਰੇਗੀ। ਇਸ ਤਰ੍ਹਾਂ ਇਨਸਾਫ ਦੀ ਕੰਜਿਕਾ ਨਾਲ ਦੋ ਵਾਰ ਜ਼ਬਰ-ਜਨਾਹ ਹੋਇਆ ਹੈ।

ਅਤੇ ਇਹ ਸਾਰਾ ਗੱਲਬਾਤੀ ਆਡੰਬਰ ਇਸ ਲਈ ਰਚਿਆ ਜਾ ਰਿਹਾ ਹੈ ਤਾਂ ਕਿ ਅਨਿਆਂ ਨੂੰ ਨਿਆਂ, ਨਾਂ ਸਮਝਾਈ ਜਾ ਸਕਣ ਵਾਲੀ ਗੱਲ ਨੂੰ ਸਮਝਾਇਆ ਤੇ ਨਾਂ ਮੇਲ ਖਾਂਦੀਆਂ ਗੱਲਾਂ ਵਿੱਚ ਸੁਮੇਲ ਕੀਤਾ ਜਾ ਸਕੇ।

ਸ਼ਕਤੀ ਨਾਲ ਹਥਿਆਈ ਸੱਤਾ ਹੁਣ ਇਸ ਹੱਦ ਤੱਕ ਅੱਪੜ ਗਈ ਹੈ ਕਿ ਸਾਡੇ ਦੇਸ਼ ਦਾ ਸਰਵ-ਸ੍ਰੇਸ਼ਠ ਕਾਨੂੰਨ ਇਹ ਹੈ ਕਿ 'ਜਿਸ ਦੀ ਲਾਠੀ ਉਸ ਦੀ ਭੈਂਸ'। ਦੂਜੇ ਸ਼ਬਦਾਂ ਵਿੱਚ ਟੈਂਕਾਂ ਤੇ ਫੌਜੀਆਂ ਦੀ ਵਰਤੋਂ ਨਾਲ ਪ੍ਰਧਾਨ ਦੇ ਮਹਿਲ ਉੱਤੇ ਕਬਜ਼ਾ, ਕੌਮੀ ਖ਼ਜ਼ਾਨੇ ਅਤੇ ਦੂਜੀਆਂ ਸਰਕਾਰੀ ਇਮਾਰਤਾਂ ਉੱਤੇ ਕਬਜ਼ਾ ਅਤੇ ਲੋਕਾਂ ਦੀਆਂ ਛਾਤੀਆਂ ਵੱਲ ਤਾਣੀਆਂ ਬੰਦੂਕਾਂ, ਉਨ੍ਹਾਂ ਨੂੰ ਲੋਕਾਂ ਉੱਤੇ ਹਕੂਮਤ ਕਰਨ ਦਾ ਅਧਿਕਾਰ ਦੇ ਰਹੀਆਂ ਹਨ। ਇਹ ਉਸੇ ਤਰਕ ਦੀ ਵਰਤੋਂ ਹੋ ਰਹੀ ਹੈ ਜੋ ਜਰਮਨ ਫੌਜੀਆਂ ਨੇ ਯੌਰਪ ਦੇ ਦੂਜੇ ਦੇਸ਼ਾਂ ਉੱਤੇ ਕਬਜ਼ੇ ਸਮੇਂ ਆਪਣੀਆਂ ਕਠ-ਪੁਤਲੀ ਸਰਕਾਰਾਂ ਬਣਾ ਕੇ ਕੀਤਾ ਸੀ।

ਮੈਂ ਤਹਿ-ਦਿਲੋਂ ਵਿਸ਼ਵਾਸ ਕਰਦਾ ਹਾਂ ਕਿ ਇਨਕਲਾਬ ਕਾਨੂੰਨੀ ਹੱਕਾਂ ਦੀ ਪ੍ਰਾਪਤੀ ਦਾ ਸਾਧਨ ਹੋ ਸਕਦਾ ਹੈ, ਪਰ 10 ਮਾਰਚ ਦੀ ਰਾਤ ਨੂੰ ਕੀਤਾ ਗਿਆ ਹਥਿਆਰਬੰਦ ਫੌਜੀ ਧਾਵਾ ਕਿਸੇ ਤਰ੍ਹਾਂ ਵੀ ਇਨਕਲਾਬ ਨਹੀਂ ਕਿਹਾ ਜਾ ਸਕਦਾ। ਸਾਧਾਰਨ ਭਾਸ਼ਾ ਵਿੱਚ ਜਿਵੇਂ ਕਿ Jose Ingeniers ਨੇ ਕਿਹਾ ਸੀ, 'ਕੁਝ ਅਸੰਤੁਸ਼ਟ ਲੋਕਾਂ ਰਾਹੀਂ ਇਕੱਠੇ ਹੋ ਕੇ ਕੀਤੀ ਛੋਟੀ-ਮੋਟੀ ਬੇਚੈਨੀ ਜਿਸ ਨਾਲ ਰਾਜਸੀ ਸੱਤਾ ਹਥਿਆ ਕੇ ਕੁਝ ਆਰਥਿਕ ਲਾਭ ਪ੍ਰਾਪਤ ਕੀਤੇ ਜਾਣ ਨੂੰ ਆਮ ਤੌਰ 'ਤੇ ਇਨਕਲਾਬ ਕਹਿ ਦਿੱਤਾ ਜਾਂਦਾ ਹੈ, ਜਿਸ ਦਾ ਆਮ ਨਤੀਜਾ ਇਹ ਹੁੰਦਾ ਹੈ ਕਿ ਸ਼ਕਤੀ ਪੁਰਾਣੇ ਹੱਥਾਂ ਦੀ ਥਾਂ ਨਵੇਂ ਹੱਥਾਂ ਵਿੱਚ ਤਬਦੀਲ ਹੋ ਜਾਂਦੀ ਹੈ ਅਤੇ ਨੌਕਰੀਆਂ ਅਤੇ ਹੋਰ ਹਕੂਮਤੀ ਗੱਫ਼ੇ ਆਪਸ ਵਿੱਚ ਵੰਡ ਲਏ ਜਾਂਦੇ ਹਨ। ਪਰ ਇਨਕਲਾਬ ਦੀ ਅਜਿਹੀ ਪ੍ਰੀਭਾਸ਼ਾ ਕਿਸੇ ਫਿਲਾਸਫਰ ਦੀ ਪ੍ਰੀਭਾਸ਼ਾ ਨਹੀਂ, ਨਾ ਹੀ ਕਿਸੇ ਸਭਿਆ ਮਨੁੱਖ ਦੀ ਪ੍ਰੀਭਾਸ਼ਾ ਹੋ ਸਕਦੀ ਹੈ।

ਸਮਾਜਿਕ ਪ੍ਰਬੰਧ ਵਿੱਚ ਜੇ ਸਮੁੱਚੀਆਂ ਤਬਦੀਲੀਆਂ ਦੀ ਗੱਲ ਨੂੰ ਵੀ ਲਾਂਭੇ ਛੱਡ ਦੇਈਏ ਤਾਂ ਉੱਪਰਲੀ ਸਤਹਿ ਉੱਤੇ ਨਜ਼ਰ ਮਾਰਿਆਂ ਸਾਨੂੰ ਜਨਤਕ ਪੱਧਰ ਉੱਤੇ ਕੋਈ ਵੀ ਤਬਦੀਲੀ ਨਜ਼ਰ ਨਹੀਂ ਆਉਂਦੀ, ਜੋ ਪਹਿਲੀ ਰਾਜਸੀ ਸੜਾਂਦ ਵਿੱਚ ਕਿਸੇ

ਨਵੀਂ ਆਈ ਕਮੀ ਵੱਲ ਇਸ਼ਾਰਾ ਕਰਦੀ ਹੋਵੇ। ਪਹਿਲੀ ਹਕੂਮਤ ਕਮੀਨੀ ਰਾਜਨੀਤੀ, ਚੋਰੀ, ਸਰਕਾਰੀ ਲੁੱਟ-ਘਸੁੱਟ ਅਤੇ ਮਨੁੱਖੀ ਹੱਕਾਂ ਨੂੰ ਸਨਮਾਨ ਦੇਣ ਤੋਂ ਆਹਰੀ ਸੀ, ਪਰੰਤੂ ਅਜੋਕੇ ਨਜ਼ਾਮ ਨੇ ਸਿਆਸੀ ਕਤਲੋਗਾਰਤ ਨੂੰ ਪੰਜ ਗੁਣਾ, ਸਰਕਾਰੀ ਜਾਇਦਾਦ ਦਾ ਗਬਨ 10 ਗੁਣਾ ਅਤੇ ਮਨੁੱਖੀ ਅਧਿਕਾਰਾਂ ਤੇ ਲੋਕਾਂ ਦੇ ਜਿਉਂਦੇ ਰਹਿਣ ਦੇ ਹੱਕ ਨੂੰ ਖੋਹਣਾ, ਸੌ ਗੁਣਾ ਵੱਧ ਕਰ ਦਿੱਤਾ ਹੈ।

10 ਮਾਰਚ ਦੇ ਰਾਜ-ਪਲਟੇ ਤੋਂ ਪਹਿਲਾਂ ਦੇਸ਼ ਵਿਚ 4 ਰਾਜਸੀ ਪਾਰਟੀਆਂ ਦੀ ਹਕੂਮਤ ਸੀ। Autentico, Liberal, Democratic ਅਤੇ Republicans ਰਾਜ ਪਲਟੇ ਤੋਂ ਦੋ ਦਿਨ ਪਿੱਛੋਂ ਰੀਪਬਲੀਕਨ ਪਾਰਟੀ ਨੇ ਨਵੀਂ ਸਰਕਾਰ ਦੇ ਹਾਮੀ ਹੋਣ ਦਾ ਐਲਾਨ ਕਰ ਦਿੱਤਾ। ਇੱਕ ਸਾਲ ਵੀ ਨਹੀਂ ਸੀ ਗੁਜ਼ਰਿਆ ਕਿ ਲਿਬਰਲ ਅਤੇ ਡੈਮੋਕ੍ਰੈਟਿਕ ਪਾਰਟੀਆਂ ਬਤਿਸਤਾ ਦੇ ਅਸਰ ਰਸੂਖ ਥੱਲੇ ਆ ਗਈਆਂ, ਜਿਸ ਨੇ ਨਾਂ ਸੰਵਿਧਾਨ ਨੂੰ ਮੁੜ ਬਹਾਲ ਕੀਤਾ, ਨਾਂ ਸ਼ਹਿਰੀ ਹੱਕ ਲੋਕਾਂ ਨੂੰ ਮੋੜੇ ਹਨ, ਨਾਂ ਪਾਰਲੀਮੈਂਟ ਨੂੰ ਮੁੜ ਸਜੀਵ ਕੀਤਾ ਅਤੇ ਨਾ ਹੀ ਵੋਟ ਪਾਉਣ ਦੇ ਜਨਤਕ ਅਧਿਕਾਰ ਨੂੰ ਮੁੜ ਬਹਾਲ ਕੀਤਾ ਹੈ। ਇੱਥੋਂ ਤੱਕ ਕਿ ਉਸਨੇ ਕਿਸੇ ਵੀ ਗਣਤੰਤਰੀ ਸੰਸਥਾ ਨੂੰ ਮੁੜ ਬਹਾਲ ਨਹੀਂ ਕੀਤਾ। ਪਰ ਉਸਨੇ ਪਰੰਪਰਾਵਾਦੀ ਸਰਕਾਰੀ ਪਾਰਟੀਆਂ ਦੇ ਸਾਰੇ ਮੁਖੀਆਂ ਨੂੰ ਸਰਕਾਰ ਵਿੱਚ ਲੈ ਲਿਆ ਹੈ, ਜੋ ਕਿਊਬਨ ਸਿਆਸਤ ਦੇ ਅਤਯੰਤ ਰਿਸ਼ਵਤੀ, ਜ਼ਾਨੀ ਅਤੇ ਪਿੱਛੇ-ਖਿੱਚੂ ਲੋਕ ਹਨ।

ਕਿਸੇ ਪ੍ਰਕਾਰ ਦੇ ਬੁਨਿਆਦੀ ਇਨਕਲਾਬੀ ਆਧਾਰ ਤੋਂ ਵੰਚਿਤ ਬਤਿਸਤਾ ਸਰਕਾਰ ਹਰ ਪੱਖੋਂ ਕਿਊਬਾ ਨੂੰ ਮੁੜ 20 ਸਾਲ ਪਿੱਛੇ ਲੈ ਗਈ ਹੈ। ਉਸ ਦੇ ਇਸ ਤਰ੍ਹਾਂ ਤਾਕਤ ਹਥਿਆਉਣ ਦੀ ਸਾਨੂੰ ਸਾਰਿਆਂ ਨੂੰ ਬਹੁਤ ਕੀਮਤ ਤਾਰਨੀ ਪਈ ਹੈ ਪਰ ਖਾਸ ਤੌਰ ’ਤੇ ਗਰੀਬ ਸ਼੍ਰੇਣੀ ਨੂੰ ਜੋ ਗਰੀਬੀ ਸਦਕਾ ਭੁੱਖ ਦੋਖੇ ਦਾ ਸ਼ਿਕਾਰ ਹੈ ਜਦੋਂ ਕਿ ਡਿਕਟੇਟਰਸ਼ਿਪ ਨੇ ਸਾਡੀ ਕੌਮ ਨੂੰ ਰੋਸ-ਮੁਜ਼ਾਹਰਿਆਂ ਵਿੱਚ ਪਾ ਕੇ ਤਬਾਹ ਕਰ ਦਿੱਤਾ ਹੈ ਅਤੇ ਦੇਸ਼ ਨਾ-ਅਹਿਲੀਅਤ ਅਤੇ ਆਰਥਿਕ ਅਫਰਾ-ਤਫਰੀ ਦਾ ਸ਼ਿਕਾਰ ਹੈ। ਹੁਣ ਇਹ ਸਰਕਾਰ ਬਹੁਤ ਹੀ ਘਿਨਾਉਣੀ, ਬੇਰਹਿਮ ਤੇ ਬੇ-ਕਿਰਕ ਸਿਆਸਤ ਵਿੱਚ ਰੁੱਝ ਗਈ ਹੈ ਅਤੇ ਸ਼ਕਤੀ ਵਿੱਚ ਰਹਿਣ ਲਈ ਇੱਕ ਤੋਂ ਪਿੱਛੋਂ ਦੂਜੇ ਫਾਰਮੂਲੇ ਘੜੇ ਜਾ ਰਹੇ ਹਨ ਤਾਕਿ ਸ਼ਕਤੀ ਵਿੱਚ ਬਣੇ ਰਿਹਾ ਜਾ ਸਕੇ, ਭਾਵੇਂ ਇਹ ਸ਼ਕਤੀ ਲਹੂ ਦਾ ਇੱਕ ਸਮੁੰਦਰ ਵਹਾ ਕੇ, ਤੇ ਲਾਸ਼ਾਂ ਦੇ ਚਬੂਤਰੇ ਉਸਾਰ ਕੇ, ਕਿਉਂ ਨਾ ਬਣਾਕੇ ਰੱਖੀ ਜਾ ਸਕੇ।

ਬਤਿਸਤਾ ਸਰਕਾਰ ਨੇ ਸਾਰੇ ਦੇਸ਼ ਵਿੱਚ ਲੋਕਾਂ ਦੀ ਭਲਾਈ ਦਾ ਕੋਈ ਇੱਕ ਪ੍ਰੋਗਰਾਮ ਵੀ ਨਹੀਂ ਉਲੀਕਿਆ। ਉਸਨੇ ਵੱਡੇ ਵੱਡੇ ਆਰਥਿਕ ਹਿੱਤਾਂ ਵਾਲੀਆਂ ਸੰਸਥਾਵਾਂ ਨਾਲ ਨਾਤਾ ਜੋੜ ਲਿਆ ਹੈ। ਅਜਿਹੀ ਮਾਨਸਿਕਤਾ ਵਾਲੇ ਮਨੁੱਖ ਤੋਂ ਚੰਗਿਆਈ ਵਾਲੀ ਕਿਸੇ ਗੱਲ ਦੀ ਘੱਟ ਹੀ ਆਸ ਕੀਤੀ ਜਾ ਸਕਦੀ ਹੈ ਜੋ ਕਿਸੇ ਉਦੇਸ਼ ਜਾਂ ਆਦਰਸ਼ ਨਾਲ ਨਹੀਂ ਬੱਝਿਆ ਹੋਇਆ ਅਤੇ ਨਾ ਹੀ ਉਸ ਵਿੱਚ ਲੋਕਾਂ ਦੀ ਆਸਥਾ, ਵਿਸ਼ਵਾਸ ਜਾਂ ਪ੍ਰੌੜਤਾ ਪ੍ਰਗਟ ਹੈ। ਉਸ ਦੀ ਹਕੂਮਤ ਕੇਵਲ ਹਕੂਮਤ ਕਰਨ ਵਾਲੇ ਕੁਝ ਮਨੁੱਖਾਂ ਵਿੱਚ ਹੋਈ ਤਬਦੀਲੀ ਤੱਕ ਹੀ ਸੀਮਤ ਹੈ, ਜੋ ਲੁੱਟ-ਖਸੁੱਟ ਨੂੰ ਵੰਡਣ ਵਾਲੇ ਨਵੇਂ ਦੋਸਤਾਂ-ਰਿਸ਼ਤੇਦਾਰਾਂ ਅਤੇ ਦੂਜੇ ਸਮਾਜ ਦੋਖੀ ਕੀਟਾਣੂਆਂ ਦੀ ਰਹਿੰਦ-ਖੂੰਹਦ ਹਨ। ਜਿਹੜੇ ਹਰ ਕਿਸੇ ਡਿਕਟੇਟਰ ਦੇ ਰਾਜਸੀ ਕਾਰਿੰਦੇ ਹੁੰਦੇ ਹਨ। ਲੋਕਾਂ ਨੂੰ ਕਿੰਨੀ

ਸ਼ਰਮਿੰਦਗੀ ਦਾ ਸਾਮਹਣਾ ਕਰਨਾ ਪੈ ਰਿਹਾ ਹੈ ਕਿ ਹੰਕਾਰੀਆਂ ਦਾ ਇੱਕ ਟੋਲਾ, ਦੇਸ਼ ਦੀਆਂ ਲੋੜਾਂ ਤੋਂ ਉੱਕਾ ਬੇ-ਖਬਰ, ਜਨਤਾ ਅੰਦਰ ਐਸ਼ੋ-ਆਰਾਮ ਦਾ ਜੀਵਨ ਬਤੀਤ ਕਰ ਰਿਹਾ ਹੈ, ਜਦੋਂ ਕਿ ਲੋਕ ਗਰੀਬੀ ਅਤੇ ਭੁੱਖਮਰੀ ਦਾ ਸ਼ਿਕਾਰ ਹਨ।

10 ਮਾਰਚ ਤੋਂ ਪਿੱਛੋਂ ਕਿਊਬਾ ਦੇ ਲੋਕਾਂ ਨੂੰ ਉਹੀ ਗੁੰਡਾ-ਗਰਦੀ ਦੇਖਣ ਨੂੰ ਮਿਲੀ, ਜਿਸ ਨੂੰ ਉਨ੍ਹਾਂ ਸਦਾ ਲਈ ਵਿਹਾ ਗਈ ਸੋਚਿਆ ਸੀ। ਇੱਕ ਕਲਚਰਲ ਸੰਸਥਾ ਉੱਤੇ ਪਹਿਲੇ ਕਿਸੇ ਸਮੇਂ ਵਿੱਚ ਨਾ ਹੋਇਆ ਹਮਲਾ ਕੀਤਾ ਗਿਆ। C.M.Q. ਰੇਡੀਓ ਉੱਤੇ ਬਤਿਸਤਾ ਦੀ ਖੁਫ਼ੀਆ ਏਜੰਸੀ ਨੇ ਯੂਨੀਵਰਸਿਟੀ ਦੇ ਗੁੰਡਿਆਂ ਤੋਂ ਧਾਵਾ ਬੁਲਵਾਇਆ, ਜਦੋਂ ਕਿ ਉਹ ਲੋਕਾਂ ਦੇ ਹੱਕ ਵਿੱਚ ਪ੍ਰਚਾਰ ਕਰ ਰਿਹਾ ਸੀ। Mario Kuchilan ਦਾ ਕੇਸ ਤੁਹਾਡੇ ਸਾਹਮਣੇ ਹੈ, ਜਿਸਨੂੰ ਅੱਧੀ ਰਾਤ ਉਸਦੇ ਘਰੋਂ ਘਸੀਟ ਕੇ ਬਾਹਰ ਲਿਜਾਇਆ ਗਿਆ ਤੇ ਕੁੱਟ-ਕੁੱਟ ਕੇ ਬੇਹੋਸ਼ ਕਰ ਦਿੱਤਾ ਗਿਆ। ਇਸੇ ਤਰ੍ਹਾਂ ਯੂਨੀਵਰਸਿਟੀ ਦੇ ਵਿਦਿਆਰਥੀ Rubin Batista ਨੂੰ ਗੋਲੀ ਮਾਰ ਦਿੱਤੀ ਗਈ ਤੇ ਵਿਦਿਆਰਥੀਆਂ ਦੇ ਸ਼ਾਂਤਮਈ ਜਲੂਸ ਉੱਤੇ ਪੁਲੀਸ ਵੱਲੋਂ ਗੋਲੀਆਂ ਦੀ ਬੁਛਾੜ ਹੋਈ। ਐਨ ਉਸੇ ਦੀਵਾਰ ਕੋਲ ਜਿੱਥੇ 1871 ਵਿੱਚ ਸਪੇਨੀ ਫੌਜੀਆਂ ਨੇ ਯੂਨੀਵਰਸਿਟੀ ਦੇ ਵਿਦਿਆਰਥੀਆਂ ਨੂੰ ਗੋਲੀ ਮਾਰੀ ਸੀ ਅਤੇ Dr. Garcia Barcenas ਵਰਗੇ ਕਿੰਨੇ ਹੀ ਕੇਸ ਜਿਨ੍ਹਾਂ ਐਨ ਕਚਹਿਰੀ ਵਿਚਕਾਰ ਖੂਨ ਦੀਆਂ ਉਲਟੀਆਂ ਕੀਤੀਆਂ ਸਨ ਕਿਉਂਕਿ ਉਨ੍ਹਾਂ ਉੱਤੇ ਜੇਲ੍ਹ ਵਿੱਚ ਸਕਿਊਰਿਟੀ ਫੋਰਸ ਵੱਲੋਂ ਵਹਿਸ਼ੀਆਨਾ ਤਸ਼ੱਦਦ ਕੀਤੇ ਗਏ ਸਨ। ਮੈਂ ਉਨ੍ਹਾਂ ਸੈਂਕੜੇ ਮਰਦਾਂ ਇਸਤਰੀਆਂ ਤੇ ਬੁੱਢਿਆਂ ਦੀ ਗੱਲ ਨਹੀਂ ਕਰਾਂਗਾ, ਜਿਨ੍ਹਾਂ ਨੂੰ ਸਮੇਂ ਸਮੇਂ ਸਿਰ ਡੰਡਿਆਂ ਨਾਲ ਕੁੱਟ ਕੁੱਟ ਕੇ ਬੇਹੋਸ਼ ਕੀਤਾ ਗਿਆ ਹੈ।

ਇਹ ਸਾਰਾ ਕੁਝ 26 ਜੁਲਾਈ ਦੀ ਘਟਨਾ ਤੋਂ ਵੀ ਪਹਿਲਾਂ ਵਾਪਰ ਰਿਹਾ ਸੀ। ਉਸ ਤੋਂ ਪਿੱਛੋਂ ਤਾਂ ਜਿਵੇਂ ਕਿ ਹਰ ਕਿਸੇ ਨੂੰ ਪਤਾ ਹੈ ਕਿ ਪਾਦਰੀ Arteaga ਨੂੰ ਵੀ ਅਜਿਹੇ ਵਰਤਾਓ ਤੋਂ ਨਹੀਂ ਬਖਸ਼ਿਆ ਗਿਆ। ਸਰਕਾਰ ਦੁਆਰਾ ਫੈਲਾਈ ਗਈ ਕਹਾਣੀ ਅਨੁਸਾਰ ਉਸ ਉੱਪਰ ਚੋਰਾਂ ਦੇ ਇੱਕ ਟੋਲੇ ਨੇ ਹਮਲਾ ਕੀਤਾ। ਸਰਕਾਰ ਨੇ ਪਹਿਲੀ ਵਾਰ ਸੱਚ ਦਾ ਇਕਬਾਲ ਕੀਤਾ ਹੈ, ਆਖਰ ਉਹ ਚੋਰਾਂ ਤੋਂ ਬਿਨਾਂ ਹੋਰ ਹਨ ਵੀ ਕੀ?

ਕਿਊਬਨ ਲੋਕਾਂ ਨੇ ਹੁਣੇ ਹੁਣੇ ਹੀ ਦੇਖਿਆ ਹੈ ਕਿ ਕਿਵੇਂ ਇੱਕ ਪੱਤਰਕਾਰ ਨੂੰ ਘਰੋਂ ਚੁੱਕ ਲਿਆ ਗਿਆ ਅਤੇ 20 ਦਿਨ ਅੱਗ ਨਾਲ ਜਾਲਣ ਵਰਗੇ ਤਸੀਹੇ ਦਿੱਤੇ ਜਾਂਦੇ ਰਹੇ। ਹਰ ਅਜਿਹੇ ਕੇਸ ਤੋਂ ਸਰਕਾਰ ਦੀ ਯਕੀਨ ਨਾ ਕੀਤੀ ਜਾ ਸਕਣ ਵਾਲੀ ਤਾਨਾਸ਼ਾਹੀ ਅਤੇ ਬੇਈਮਾਨੀ ਦਾ ਪਤਾ ਲੱਗਦਾ ਹੈ ਕਿ ਕਿਵੇਂ ਉਹ ਬੜੀ ਬੁਜ਼-ਦਿਲੀ ਨਾਲ ਆਪਣੀ ਜ਼ਿੰਮੇਵਾਰੀ ਤੋਂ ਇਨਕਾਰ ਕਰਦੀ ਹੋਈ ਸਰਕਾਰ ਦੇ ਦੁਸ਼ਮਣਾਂ ਉੱਤੇ ਸੁੱਟਦੀ ਹੈ। ਸਰਕਾਰ ਦੇ ਆਤੰਕ, ਘਿਨਾਉਣੀ ਪ੍ਰਕਾਰ ਦੇ ਗੁੰਡਾ-ਗਰਦ ਗਰੋਹਾਂ ਦੇ ਆਤੰਕਾਂ ਨਾਲ ਮੇਲ ਖਾਂਦੇ ਹਨ। ਇੱਥੋਂ ਤੱਕ ਕਿ ਜਰਮਨ ਨਾਜ਼ੀ ਜ਼ਾਲਮਾਂ ਨੇ ਵੀ ਕਦੇ ਅਜਿਹੇ ਬੁਜ਼-ਦਿਲਾਨਾ ਜੁਰਮ ਨਹੀਂ ਸੀ ਕੀਤੇ। ਹਿਟਲਰ ਨੇ 30 ਜੂਨ 1934 ਦੇ ਕਤਲੇਆਮ ਦੀ ਜ਼ਿੰਮੇਵਾਰੀ ਆਪਣੇ ਸਿਰ ਲਈ ਸੀ ਅਤੇ ਕਿਹਾ ਸੀ ਕਿ ਉਹ ਆਪ 24 ਘੰਟੇ ਜਰਮਨੀ ਦੇ ਸੁਪਰੀਮ ਕੋਰਟ ਵਜੋਂ ਵਿਚਰਿਆ ਸੀ। ਪਰ ਇਸ ਬਤਿਸਤਾ ਸਰਕਾਰ ਦੇ ਪਿੱਠੂ, ਜੋ ਹੋਰ ਕਿਸੇ ਜ਼ੁਲਮ ਨਾਲ ਆਪਣੀ ਕਮੀਨਗੀ, ਘ੍ਰਿਣਤ ਵਿਵਹਾਰ

ਤੇ ਬੁਜ਼ਦਿਲੀ ਕਰਕੇ ਮੇਚੇ ਨਹੀਂ ਜਾ ਸਕਦੇ, ਲੋਕਾਂ ਨੂੰ ਉਨ੍ਹਾਂ ਦੇ ਘਰਾਂ ਤੋਂ ਚੁੱਕ ਕੇ, ਤਸੀਹੇ ਦੇ ਕੇ ਕਤਲ ਕਰਦੇ ਹਨ ਅਤੇ ਬੜੀ ਬੇਸ਼ਰਮੀ ਨਾਲ ਸਰਕਾਰ ਦੇ ਦੁਸ਼ਮਣਾਂ ਉੱਤੇ ਅਲਜ਼ਾਮ ਸੁੱਟਦੇ ਹਨ। ਇਹ ਉਹ ਘਿਨਾਉਣੇ ਦਾਅ-ਪੇਚ ਹਨ ਜਿਨ੍ਹਾਂ ਲਈ ਸਾਰਜੈਂਟ Barriguilla ਜ਼ਿੰਮੇਵਾਰ ਹੈ।

ਮਾਣਯੋਗ ਜੱਜ ਸਾਹਿਬਾਨ, ਇਹ ਸਾਰੇ ਜ਼ੁਲਮ ਜਿਨ੍ਹਾਂ ਦਾ ਜ਼ਿਕਰ ਮੈਂ ਕੀਤਾ ਹੈ, ਇਨ੍ਹਾਂ ਸਾਰਿਆਂ ਦੇ ਕਰਨਹਾਰੇ ਸਰਕਾਰੀ ਏਜੰਟਾਂ ਨੂੰ ਕਦੇ ਕਿਸੇ ਕਚਹਿਰੀ ਵਿੱਚ ਮੁਲਜ਼ਮ ਠਹਿਰਾ ਕੇ ਮੁਕੱਦਮਾ ਨਹੀਂ ਚਲਾਇਆ ਗਿਆ। ਅਜਿਹਾ ਕਿਉਂ ਹੋ ਰਿਹਾ ਹੈ? ਕੀ ਇਹ ਸਰਕਾਰ ਲੋਕਾਂ ਵਿੱਚ ਅਮਨ-ਅਮਾਨ, ਸ਼ਾਂਤੀ ਅਤੇ ਮਨੁੱਖੀ ਜੀਵਨ ਦੀ ਰਾਖੀ ਲਈ ਕੰਮ ਕਰ ਰਹੀ ਹੈ?

ਮੈਂ ਇਹ ਸਭ ਕੁਝ ਇਸ ਲਈ ਦੱਸਿਆ ਹੈ ਤਾਕਿ ਤੁਹਾਨੂੰ ਪੁੱਛ ਸਕਾਂ ਕਿ ਕੀ ਬਤਿਸਤਾ ਦੀ ਮੌਜੂਦਾ ਸਰਕਾਰ ਜੋ ਆਪਣੇ ਆਪ ਨੂੰ ਪਿਛਲੇ ਸਾਲ ਹੋਇਆ ਇਨਕਲਾਬ ਕਹਿੰਦੀ ਹੈ, ਇਸ ਵਿੱਚ ਕਿਸੇ ਸੱਚੇ ਇਨਕਲਾਬ ਦਾ ਕੋਈ ਵੀ ਗੁਣ ਹੈ? ਕੀ ਅਜਿਹੀ ਸਰਕਾਰ ਵਿਰੁੱਧ ਜਹਾਦ ਕਰਨਾ ਸੰਵਿਧਾਨਕ ਹੈ ਜਾਂ ਅਸਵਿਧਾਨਕ? ਤਾਂ ਕੀ ਸਾਡੀਆਂ ਕਚਹਿਰੀਆਂ ਅਤ-ਦਰਜੇ ਦੀ ਬੇਈਮਾਨੀ ਨਹੀਂ ਕਰ ਰਹੀਆਂ। ਜਦੋਂ ਉਹ ਇਸ ਦੇਸ਼ ਨੂੰ ਅਜਿਹੀ ਬੇਸ਼ਰਮ ਸਰਕਾਰ ਤੋਂ ਛੁਡਾਉਣ ਲਈ ਕੰਮ ਕਰਨ ਵਾਲਿਆਂ ਨੂੰ ਜੇਲ੍ਹ ਦੀਆਂ ਸਜ਼ਾਵਾਂ ਦੇ ਰਹੀਆਂ ਹਨ?

ਕਿਊਬਾ ਨੂੰ ਇੱਕ ਜ਼ਾਲਮ ਤੇ ਕਮੀਨੀ ਤਾਨਾਸ਼ਾਹੀ ਦਾ ਸਾਹਮਣਾ ਹੈ। ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਅਜਿਹੇ ਤਾਨਾਸ਼ਾਹਾਂ ਦਾ ਵਿਰੋਧ ਉੱਚਿਤ ਹੈ। ਇਹ ਸਰਵਪ੍ਰਵਾਣਤ ਧਾਰਨਾ ਹੈ ਅਤੇ ਸਾਡੇ 1940 ਦੇ ਸੰਵਿਧਾਨ ਨੇ ਲੋਕਾਂ ਦੇ ਬਗ਼ਾਵਤ ਕਰਨ ਦੇ ਅਜਿਹੇ ਅਧਿਕਾਰ ਨੂੰ ਸਵੀਕਾਰ ਕੀਤਾ ਹੈ। ਸੰਵਿਧਾਨ ਦੀ ਧਾਰਾ 40 ਅਨੁਸਾਰ 'ਪਹਿਲਾਂ ਤੋਂ ਪ੍ਰਾਪਤ ਬੁਨਿਆਦੀ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਲਈ ਲੋੜੀਂਦੀ ਵਿਰੋਧਤਾ ਕੀਤੀ ਜਾਣੀ ਜਾਇਜ਼ ਅਤੇ ਵਾਜਬ ਹੈ।'

ਅਤੇ ਜੇ ਅਜਿਹੀ ਖੁੱਲ੍ਹ ਦੇਸ਼ ਦੇ ਸੰਵਿਧਾਨ ਨੇ ਨਾਂ ਵੀ ਦਿੱਤੀ ਹੁੰਦੀ, ਇਹ ਇੱਕ ਅਜਿਹਾ ਮਸਲਾ ਹੈ ਕਿ ਇਸ ਦੀ ਅਣਹੋਂਦ ਦੀ ਸੂਰਤ ਵਿੱਚ ਕਿਸੇ ਪਰਜਾਤਾਂਤਰਿਕ ਰਾਜ ਬਣਤਰ ਦੀ ਕਲਪਨਾ ਹੀ ਨਹੀਂ ਸੀ ਕੀਤੀ ਜਾ ਸਕਦੀ।

ਪ੍ਰੋਫੈਸਰ Infiesta ਨੇ ਆਪਣੀ 'ਸੰਵਿਧਾਨਕ ਕਾਨੂੰਨ' ਦੀ ਪੁਸਤਕ ਵਿੱਚ ਰਾਜਸੀ ਤੇ ਨਿਯਾਯਕ ਸੰਸਥਾਵਾਂ ਵਿੱਚ ਫਰਕ ਦਰਸਾਂਦਿਆਂ ਲਿਖਿਆ ਹੈ ਕਿ ਕਈ ਵਾਰ ਨਿਆਂਇਕ ਸੰਵਿਧਾਨ ਵਿੱਚ ਸੰਵਿਧਾਨਕ ਨਿਯਮ ਵੀ ਸ਼ਾਮਲ ਹੁੰਦੇ ਹਨ, ਭਾਵੇਂ ਉਨ੍ਹਾਂ ਦਾ ਅਜਿਹਾ ਵਰਗੀਕਰਨ ਨਾ ਵੀ ਕੀਤਾ ਗਿਆ ਹੋਵੇ। ਉਨ੍ਹਾਂ ਉੱਤੇ ਲੋਕਾਂ ਦੀ ਇੱਛਾ ਅਨੁਸਾਰ ਹੀ ਅਮਲ ਕੀਤਾ ਜਾਣਾ ਜ਼ਰੂਰੀ ਹੁੰਦਾ ਹੈ, ਜਿਵੇਂ ਕਿ ਕਿਸੇ ਵੀ ਗਣਤੰਤਰ ਵਿੱਚ ਇਹ ਨਿਯਮ ਹੈ ਕਿ ਹਕੂਮਤ ਬਹੁ-ਗਿਣਤੀ ਦੀ ਹੋਵੇਗੀ। ਆਤੰਕ ਦੇ ਵਿਰੋਧ ਵਿੱਚ ਬਗ਼ਾਵਤ ਵੀ ਅਜਿਹੇ ਨਿਯਮਾਂ ਵਿੱਚੋਂ ਇੱਕ ਨਿਯਮ ਹੈ। ਚਾਹੇ ਇਸ ਨੂੰ ਸੰਵਿਧਾਨ ਵਿੱਚ ਸ਼ਾਮਲ ਕੀਤਾ ਗਿਆ ਹੈ ਜਾਂ ਨਹੀਂ, ਇਹ ਨਿਯਾਯ-ਸੰਵਿਧਾਨ ਵਿੱਚ ਮੌਜੂਦ ਹੈ ਅਤੇ ਹਰ ਗਣਤੰਤਰ ਵਿੱਚ ਜਾਇਜ਼ ਹੁੰਦਾ ਹੈ। ਅਜਿਹੇ ਮੁਕੱਦਮੇ ਦਾ ਹਾਈਕੋਰਟ ਵਿੱਚ ਪੇਸ਼ ਕੀਤੇ ਜਾਣਾ, ਸ਼ਹਿਰੀ ਕਾਨੂੰਨ ਦਾ ਇੱਕ ਦਿਲਚਸਪ ਮਸਲਾ ਹੈ।

ਫਰਾਂਸੀਸੀ ਕਾਨੂੰਨਦਾਨ Duguit ਨੇ ਆਪਣੇ 'ਸੰਵਿਧਾਨਕ ਕਾਨੂੰਨ' ਦੇ ਕਿਤਾਬਚੇ ਵਿੱਚ ਲਿਖਿਆ ਹੈ ਕਿ 'ਜੇ ਕੋਈ ਬਗ਼ਾਵਤ ਫੇਲ੍ਹ ਹੁੰਦੀ ਹੈ ਤਾਂ ਤਕਨੀਕੀ ਪੱਖੋਂ ਉਹ ਸਰਕਾਰ ਵਿਰੁੱਧ ਸ਼ੜਯੰਤਰ ਨਹੀਂ ਅਤੇ ਨਾ ਹੀ ਸਰਕਾਰ ਦੀ ਰੱਖਿਆ ਵਿਰੁੱਧ ਕੋਈ ਗੈਰ-ਕਾਨੂੰਨੀ ਗੱਲ ਹੈ, ਪਰ ਸ਼ਰਤ ਇਹ ਹੈ ਕਿ ਅਜਿਹਾ ਯਤਨ ਕਿਸੇ ਅਜਿਹੀ ਸਰਕਾਰ ਨੂੰ ਉਲਟਾਉਣ ਲਈ ਕੀਤਾ ਗਿਆ ਹੋਵੇ ਜੋ ਤਾਨਾਸ਼ਾਹ, ਜ਼ਾਲਮ ਅਤੇ ਬੇਈਮਾਨ ਹੋਵੇ।'

ਹੁਣੇ ਹੁਣੇ 1940 ਦੇ ਸੰਵਿਧਾਨ ਬਾਰੇ ਗਹਿਰਾ ਵਾਦ-ਵਿਵਾਦ ਛਿੜਿਆ ਹੋਇਆ ਹੈ। ਸਮਾਜਿਕ ਅਤੇ ਸੰਵਿਧਾਨਕ ਅਧਿਕਾਰਾਂ ਦੀ ਰੱਖਿਆ ਦੇ ਕੋਰਟ ਨੇ ਹੁਣੇ ਹੀ ਇਹ ਫੈਸਲਾ ਲਿਆ ਹੈ ਕਿ ਕੁਝ ਕਾਨੂੰਨ ਹੁਣ ਜਾਇਜ਼ ਹਨ ਜੋ ਉਸ ਸੰਵਿਧਾਨ ਵਿੱਚ ਜਾਇਜ਼ ਨਹੀਂ ਸਨ। ਫਿਰ ਵੀ ਮਾਣਯੋਗ ਜੱਜ ਸਾਹਿਬਾਨ, ਮੇਰਾ ਵਿਚਾਰ ਹੈ ਕਿ 1940 ਦਾ ਸੰਵਿਧਾਨ ਅਜੇ ਪੂਰੀ ਤਰ੍ਹਾਂ ਲਾਗੂ ਹੈ।

ਦੇਸ਼ ਦੇ ਸੰਵਿਧਾਨ ਨੂੰ ਹੀ ਦੇਸ਼ ਦਾ ਬੁਨਿਆਦੀ ਤੇ ਉੱਚਤਮ ਕਾਨੂੰਨ ਸਮਝਿਆ ਜਾਂਦਾ ਹੈ, ਜਿਸ ਦੁਆਰਾ ਕਿਸੇ ਦੇਸ਼ ਦਾ ਰਾਜਸੀ ਢਾਂਚਾ, ਸਰਕਾਰੀ ਸੰਸਥਾਵਾਂ ਦਾ ਕਾਰ-ਵਿਹਾਰ ਅਤੇ ਉਨ੍ਹਾਂ ਦੇ ਕਾਰਜ ਖੇਤਰ ਦਾ ਵਿਵਰਣ ਹੁੰਦਾ ਹੈ। ਇਹ ਸੰਵਿਧਾਨ ਸਥਾਈ, ਹੰਢਣਸਾਰ ਅਤੇ ਕਾਫੀ ਹੱਦ ਤੱਕ ਮੋੜੇ-ਤਰੋੜੇ ਜਾਣ ਤੋਂ ਰਹਿਤ ਹੁੰਦਾ ਹੈ, ਪਰ ਅਧਿਨਿਯਮ ਕਿਸੇ ਅਜਿਹੀ ਸ਼ਕਤੀ ਦੇ ਧਾਰਨੀ ਨਹੀਂ ਹੁੰਦੇ। ਉਨ੍ਹਾਂ ਵਿੱਚ ਕਈ ਵਾਰ ਬੁਨਿਆਦੀ ਮਸਲਿਆਂ ਬਾਰੇ, ਜਿਵੇਂ ਕਿ ਕੌਮੀ ਪ੍ਰਭੁਤਾ ਜਾਂ ਗਣਤੰਤਰੀ ਰਾਜਸੀ ਢਾਂਚੇ ਬਾਰੇ ਪਹੁੰਚ, ਬੜੀ ਨਿਕੰਮੀ ਅਤੇ ਘਿਨਾਉਣੀ ਹੁੰਦੀ ਹੈ।

ਸੰਵਿਧਾਨ ਦੀ ਧਾਰਾ 1 ਵਿੱਚ ਦਰਜ ਹੈ ਕਿ ਕਿਊਬਾ ਇੱਕ ਖੁਦਮੁਖਤਿਆਰ ਤੇ ਆਜ਼ਾਦ ਰਿਆਸਤ ਹੈ ਜੋ ਇੱਕ ਪਰਜਾਤੰਤਰ ਗਣਰਾਜ ਕਰਕੇ ਜਾਣਿਆ ਜਾਂਦਾ ਹੈ। ਧਾਰਾ 2 ਵਿੱਚ ਦਰਜ ਹੈ ਕਿ ਦੇਸ਼ ਦੀ ਪ੍ਰਭੂਸੱਤਾ ਉਸਦੇ ਲੋਕਾਂ ਦੀ ਇੱਛਾ ਵਿੱਚ ਵਿਆਪਕ ਹੈ ਅਤੇ ਸਰਕਾਰ ਦੀਆਂ ਹੋਰ ਸਾਰੀਆਂ ਸ਼ਕਤੀਆਂ ਦਾ ਸਰੋਤ ਵੀ ਦੇਸ਼ ਦੇ ਲੋਕ ਹਨ।

ਪਰ ਮਗਰੋਂ ਬਤਿਸਤਾ ਦੀ ਧਾਰਾ ਨੰ. 118 ਆਉਂਦੀ ਹੈ ਜਿਸ ਵਿੱਚ ਦਰਜ ਹੈ ਕਿ ਪ੍ਰਧਾਨ, ਮੰਤਰੀ ਮੰਡਲ ਦੁਆਰਾ ਨਿਯੁਕਤ ਕੀਤਾ ਜਾਵੇਗਾ। ਇਸ ਲਈ ਪ੍ਰਧਾਨ ਲੋਕ ਨਹੀਂ ਚੁਣਦੇ ਸਗੋਂ ਮੰਤਰੀ ਮੰਡਲ ਚੁਣਦਾ ਹੈ। ਪਰ ਮੈਂ ਪੁੱਛਣਾ ਚਾਹੁੰਦਾ ਹਾਂ ਤਾਂ ਫਿਰ ਮੰਤਰੀ-ਮੰਡਲ ਨੂੰ ਕੌਣ ਚੁਣਦਾ ਹੈ?

ਬਤਿਸਤਾ ਦੀ ਧਾਰਾ 120 ਦੀ ਮਦ ਨੰ. 13 ਵਿੱਚ ਦਰਜਾ ਹੈ, 'ਪ੍ਰਧਾਨ, ਮੰਤਰੀ ਮੰਡਲ ਨੂੰ ਨਿਯੁਕਤ ਕਰੇਗਾ ਅਤੇ ਲੋੜ ਸਮੇਂ ਉਨ੍ਹਾਂ ਦੀ ਅਦਲਾ-ਬਦਲੀ ਕਰਨ ਦਾ ਉਸਨੂੰ ਅਧਿਕਾਰ ਹੋਵੇਗਾ। ਇਸ ਲਈ ਅੰਤ ਵਿੱਚ, ਕੌਣ ਕਿਸ ਨੂੰ ਨਿਯੁਕਤ ਕਰੇਗਾ। ਕੀ ਇਹ ਉਹੀ ਪੁਰਾਤਨ ਕਲਾਸਕੀ ਬੁਝਾਰਤ ਨਹੀਂ ਕਿ 'ਮੁਰਗੀ ਪਹਿਲਾਂ ਜਨਮੀ ਜਾਂ ਅੰਡਾ'-ਅਜਿਹੀ ਬੁਝਾਰਤ ਜਿਸਨੂੰ ਅਜੇ ਤੱਕ ਕੋਈ ਵੀ ਹੱਲ ਨਹੀਂ ਕਰ ਸਕਿਆ।

ਫਿਰ ਇੱਕ ਦਿਨ 18 ਬਦਮਾਸ਼ ਇਕੱਠੇ ਹੋਏ। ਉਨ੍ਹਾਂ ਦਾ ਇਰਾਦਾ ਸੀ ਕਿ ਗਣਤੰਤਰ ਉੱਤੇ ਧਾਵਾ ਬੋਲਿਆ ਜਾਵੇ ਅਤੇ ਇਸ ਦੀ 35 ਕਰੋੜ ਡਾਲਰ ਦੀ ਸਾਲਾਨਾ ਆਮਦਨੀ ਨੂੰ ਲੁੱਟਿਆ ਜਾਵੇ। ਬੜੇ ਖੁਫ਼ੀਆ ਢੰਗ ਅਤੇ ਅਤਯੰਤ ਵਿਸਾਹਘਾਤ ਨਾਲ ਉਹ ਆਪਣੇ ਉਦੇਸ਼ ਵਿੱਚ ਸਫਲ ਹੋ ਗਏ। ਫਿਰ ਉਹ ਹੈਰਾਨ ਹੋਣ ਲੱਗੇ ਕਿ ਹੁਣ

ਅੱਗੇ ਕੀ ਕੀਤਾ ਜਾਵੇ?

ਉਨ੍ਹਾਂ ਵਿੱਚੋਂ ਇੱਕ ਨੇ ਦੂਜਿਆਂ ਨੂੰ ਕਿਹਾ, ਤੁਸੀਂ ਮੈਨੂੰ ਪ੍ਰਧਾਨ ਮੰਤਰੀ ਥਾਪ ਦਿਓ ਅਤੇ ਮੈਂ ਤੁਹਾਨੂੰ ਜਰਨੈਲ ਬਣਾ ਦੇਵਾਂਗਾ। ਜਿਵੇਂ ਹੀ ਇਹ ਕਾਰਜ ਨੇਪਰੇ ਚੜ੍ਹਿਆ, ਉਸ ਨੇ 20 ਆਦਮੀਆਂ ਦਾ ਇੱਕ ਗੁੱਟ ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਕਿਹਾ, ਮੈਂ ਤੁਹਾਨੂੰ ਆਪਣਾ ਮੰਤਰੀ-ਮੰਡਲ ਬਣਾ ਲਵਾਂਗਾ, ਤੁਸੀਂ ਮੈਨੂੰ ਪ੍ਰਧਾਨ ਥਾਪ ਦਿਓ।

ਇਸ ਤਰ੍ਹਾਂ ਨਾਲ ਉਨ੍ਹਾਂ ਇੱਕ ਦੂਜੇ ਨੂੰ ਜਰਨੈਲ, ਵਜ਼ੀਰ ਤੇ ਪ੍ਰਧਾਨ ਬਣਾ ਲਿਆ ਤੇ ਫਿਰ ਸਰਕਾਰ ਉੱਤੇ, ਕੌਮੀ ਖਜ਼ਾਨੇ ਉੱਤੇ, ਇੱਕ ਦੂੰ ਵਾਢਿਓਂ, ਸਭ ਕੁਝ ਨੂੰ ਆਪਣੇ ਕਾਬੂ ਵਿੱਚ ਕਰ ਲਿਆ।

ਇਸ ਤੋਂ ਵੀ ਅੱਗੇ ਇਹ ਸਾਰਾ ਮਸਲਾ ਕੇਵਲ ਦੇਸ਼ ਦੀ ਪ੍ਰਭੂਸੱਤਾ ਨੂੰ ਹਥਿਆਉਣ ਦਾ ਹੀ ਨਹੀਂ ਸੀ ਜਿਸ ਨਾਲ ਇੱਕੋ ਸਮੇਂ ਮੰਤਰੀ-ਮੰਡਲ, ਜਰਨੈਲਾਂ ਤੇ ਪ੍ਰਧਾਨ ਨੂੰ ਨਿਯੁਕਤ ਕਰ ਦਿੱਤਾ ਜਾਵੇ। ਇਸ ਆਦਮੀ ਨੇ ਅਜਿਹੇ ਅਧਿਨਿਯਮਾਂ ਰਾਹੀਂ ਨਾ ਕੇਵਲ ਸਾਰੀ ਕੌਮ ਦਾ ਪੂਰਨ ਕੰਟਰੋਲ ਹੀ ਆਪਣੇ ਹੱਥਾਂ ਵਿੱਚ ਲੈ ਲਿਆ, ਸਗੋਂ ਦੇਸ਼ ਦੇ ਹਰ ਸ਼ਹਿਰੀ ਦੇ ਧਨ-ਮਾਲ, ਇੱਥੋਂ ਤੱਕ ਕਿ ਜੀਵਨ ਹੀ ਨਹੀਂ ਬਲਕਿ ਸਾਰੀ ਕੌਮ ਦੀ ਹੋਂਦ ਉੱਤੇ ਹੀ ਆਪਣਾ ਕੰਟਰੋਲ ਜਮਾ ਲਿਆ। ਇਸੇ ਕਾਰਨ ਮੈਂ ਸਮਝਦਾ ਹਾਂ ਕਿ ਲੋਕਾਂ ਦੇ ਸਮਾਜਿਕ ਤੇ ਸੰਵਿਧਾਨਕ ਅਧਿਕਾਰਾਂ ਲਈ ਬਣੀ ਕਚਹਿਰੀ ਦੀ ਸਥਿਤੀ ਕੇਵਲ ਧੋਖੇ ਵਾਲੀ, ਮਨਹੂਸ, ਬੁਜ਼ਦਿਲਾਨਾ ਅਤੇ ਘਿਰਣਾਜਨਕ ਹੀ ਨਹੀਂ ਸਗੋਂ ਵਾਹਿਆਤ ਹੈ।

ਬਤਿਸਤਾ ਦੇ ਬਣਾਏ ਅਧਿਨਿਯਮਾਂ ਵਿੱਚ ਇੱਕ ਅਜਿਹੀ ਮਦ ਹੈ ਜਿਸ ਵੱਲ ਬਹੁਤਾ ਧਿਆਨ ਨਹੀਂ ਦਿੱਤਾ ਗਿਆ, ਪਰ ਜੋ ਉਪਰੋਕਤ ਅਵਸਥਾ ਨੂੰ ਹੋਰ ਸਪੱਸ਼ਟ ਕਰਦੀ ਹੈ ਅਤੇ ਜਿਸ ਦੁਆਰਾ ਅੰਤਮ ਫੈਸਲਿਆਂ ਲਈ ਨਿਕਲ ਰਹੇ ਨਤੀਜਿਆਂ ਤੋਂ ਅਸੀਂ ਵਧੇਰੇ ਜਾਣੂ ਹੋਵਾਂਗੇ। ਮੈਂ ਖਾਸ ਤੌਰ ਉੱਤੇ ਧਾਰਾ ਨੰ. 257 ਦੀ ਬਦਲੀ ਹੋਈ ਇਬਾਰਤ ਵੱਲ ਇਸ਼ਾਰਾ ਕਰਦਾ ਹਾਂ, ਜੋ ਇਸ ਤਰ੍ਹਾਂ ਹੈ, 'ਇਹ ਸੰਵਿਧਾਨਕ ਕਾਨੂੰਨ ਮੰਤਰੀ-ਮੰਡਲ ਦੀ ਦੋ-ਤਿਹਾਈ ਵੋਟ ਨਾਲ ਬਦਿਆ ਜਾ ਸਕੇਗਾ।' ਇੱਥੇ ਸਾਡੇ ਗਣਤੰਤਰ ਦੀ ਖਿੱਲੀ ਉਡਾਉਣ ਦੀ ਗੱਲ ਆਪਣੀ ਸਿਖ਼ਰ ਉੱਤੇ ਪਹੁੰਚ ਜਾਂਦੀ ਹੈ।

ਨਾ-ਸਿਰਫ ਉਨ੍ਹਾਂ ਨੇ ਦੇਸ਼ ਦੀ ਪ੍ਰਭੁਸੱਤਾ ਉੱਤੇ ਕਬਜ਼ਾ ਹੀ ਕੀਤਾ ਹੈ ਸਗੋਂ ਇਹ ਵੀ ਯਕੀਨੀ ਬਣਾਉਣ ਦੀ ਗੱਲ ਕੀਤੀ ਹੈ ਕਿ ਅਜਿਹਾ ਸੰਵਿਧਾਨ ਕੌਮ ਉੱਤੇ ਉਸਦੀ ਇੱਛਾ ਦੇ ਵਿਰੁੱਧ ਥੋਪ ਦਿੱਤਾ ਜਾਵੇ ਅਤੇ ਅਜਿਹੀ ਸਰਕਾਰ ਕਾਇਮ ਕਰ ਲਈ ਜਾਵੇ, ਜੋ ਸਾਰੀਆਂ ਸ਼ਕਤੀਆਂ ਆਪਣੇ ਹੱਥਾਂ ਵਿੱਚ ਸਮੇਟ ਲਵੇ ਬਲਕਿ ਅਧਿਨਿਯਮ 257 ਦੁਆਰਾ ਉਨ੍ਹਾਂ ਪ੍ਰਭੁਸੱਤਾ ਦੇ ਸਭ ਤੋਂ ਵਿਸ਼ੇਸ਼ ਅਧਿਕਾਰ ਨੂੰ ਵੀ ਹਥਿਆ ਲਿਆ ਹੈ, ਜਿਸ ਰਾਹੀਂ ਉਹ ਦੇਸ਼ ਦੇ ਬੁਨਿਆਦੀ ਤੇ ਸਰਬ-ਉੱਚ ਕਾਨੂੰਨ ਨੂੰ ਆਪਣੀ ਮਰਜ਼ੀ ਅਨੁਸਾਰ ਬਦਲ ਲਏ ਜਾਣ ਦੇ ਅਧਿਕਾਰੀ ਬਣ ਬੈਠੇ ਹਨ ਅਤੇ ਉਨ੍ਹਾਂ ਨੇ ਇਸ ਨੂੰ 10 ਮਾਰਚ ਤੋਂ ਪਿੱਛੋਂ ਕਈ ਵਾਰ ਬਦਲਿਆ ਹੈ। ਫਿਰ ਵੀ ਬੜੀ ਜ਼ਲਾਲਤ ਨਾਲ ਉਹ ਇਹ ਪ੍ਰਦਰਸ਼ਤ ਕਰਦੇ ਹਨ ਕਿ ਪ੍ਰਭੁਸੱਤਾ ਦੀ ਅਸਲੀ ਮਾਲਕ ਦੇਸ਼ ਦੀ ਜਨਤਾ ਹੈ, ਜਿਸ ਤੋਂ ਹੀ ਸੰਵਿਧਾਨ ਦੀਆਂ ਸਾਰੀਆਂ ਸ਼ਕਤੀਆਂ ਪ੍ਰਾਪਤ ਹੁੰਦੀਆਂ ਹਨ।

ਜਦੋਂ ਇਹ ਸਾਰੀਆਂ ਤਬਦੀਲੀਆਂ ਮੰਤਰੀ-ਮੰਡਲ ਦੀ ਦੋ ਤਿਹਾਈ ਵੋਟ ਨਾਲ

ਕੀਤੀਆਂ ਜਾ ਸਕਦੀਆਂ ਹਨ ਅਤੇ ਮੰਤਰੀ-ਮੰਡਲ ਨੂੰ ਪ੍ਰਧਾਨ ਨੇ ਨਿਯੁਕਤ ਕੀਤਾ ਹੈ ਤਾਂ ਕਿਊਬਾ ਨੂੰ ਉਸਾਰਨ ਜਾਂ ਢਾਹੁਣ ਦਾ ਹੱਕ ਕੇਵਲ ਤੇ ਕੇਵਲ ਇੱਕੋ ਮਨੁੱਖ ਕੋਲ ਹੈ। ਉਹ ਵੀ ਇੱਕ ਅਜਿਹਾ ਆਦਮੀ ਜੋ ਇਸ ਟਾਪੂ ਉੱਤੇ ਪੈਦਾ ਹੋਏ ਕਿਸੇ ਵੀ ਮਨੁੱਖ ਤੋਂ ਕਿਤੇ ਵੱਧ ਘ੍ਰਿਣਤ ਮਨੁੱਖ ਹੈ।

ਤਦ ਕੀ ਇਹ ਸਭ ਕੁਝ ਸੰਵਿਧਾਨਕ ਅਧਿਕਾਰਾਂ ਦੀ ਕਚਹਿਰੀ ਨੇ ਮਨਜ਼ੂਰ ਕਰ ਲਿਆ ਹੈ ਅਤੇ ਜੋ ਕੁਝ ਵੀ ਹੋਇਆ ਹੈ, ਉਸਨੂੰ ਉਸਨੇ ਵਾਜਬ ਕਰਾਰ ਦੇ ਦਿੱਤਾ ਹੈ? ਹਾਂ! ਤੁਸੀਂ ਜਾਣ ਜਾਓਗੇ ਕਿ ਉਨ੍ਹਾਂ ਕੀ ਕੁਝ ਮਨਜ਼ੂਰ ਕਰ ਲਿਆ ਹੈ। ਇਹ ਸੰਵਿਧਾਨਕ ਕਾਨੂੰਨ ਕੈਬਨਿਟ ਦੇ ਕੋਰਮ ਦੀ ਦੋ-ਤਿਹਾਈ ਵੋਟ ਨਾਲ ਬਦਲਿਆ ਜਾ ਸਕੇਗਾ। ਕੈਬਨਿਟ ਦੀ ਅਜਿਹੀ ਕਾਨੂੰਨ ਬਦਲਣ ਦੀ ਸ਼ਕਤੀ ਦੀ ਕੋਈ ਹੱਦ ਨਹੀਂ ਮਿਥੀ ਗਈ। ਇਸ ਅਧਿਨਿਯਮ ਤਹਿਤ ਸੰਵਿਧਾਨ ਦੀ ਕੋਈ ਮਦ, ਕੋਈ ਅਧਿਆਏ ਜਾਂ ਕੋਈ ਦਫ਼ਾ, ਇੱਥੋਂ ਤੱਕ ਕਿ ਸਾਰੇ ਦਾ ਸਾਰਾ ਕਾਨੂੰਨ ਹੀ ਬਦਲਿਆ ਜਾ ਸਕੇਗਾ। ਮਿਸਾਲ ਵਜੋਂ ਅਧਿਨਿਯਮ ਨੰ. 1 ਜਿਸ ਦਾ ਜ਼ਿਕਰ ਮੈਂ ਹੁਣੇ ਹੁਣੇ ਕੀਤਾ ਹੈ, ਦੇ ਅਨੁਸਾਰ ਕਿਊਬਾ ਇੱਕ ਖੁਦ-ਮੁਖਤਿਆਰ, ਸੁਤੰਤਰ ਗਣਰਾਜ ਹੈ, ਭਾਵੇਂ ਦਰਅਸਲ ਅੱਜ ਇਹ ਇੱਕ ਖ਼ੂਨੀ ਡਿਕਟੇਟਰਸ਼ਿਪ ਹੈ।

ਬਤਿਸਤਾ ਅਤੇ ਉਸਦੇ ਮੰਤਰੀ ਮੰਡਲ ਨੂੰ ਅਧਿਨਿਯਮ 257 ਅਨੁਸਾਰ ਹੋਰ ਸਾਰੀਆਂ ਮਦਾਂ ਨੂੰ ਬਦਲ ਦੇਣ ਦਾ ਅਧਿਕਾਰ ਪ੍ਰਾਪਤ ਹੈ। ਉਹ ਕਹਿ ਸਕਦੇ ਹਨ ਕਿ ਕਿਊਬਾ ਹੁਣ ਤੋਂ ਪਿੱਛੋਂ ਗਣਤੰਤਰ ਨਹੀਂ ਹੋਵੇਗਾ, ਸਗੋਂ ਇੱਕ ਪਿਤਾ-ਪੁਰਖੀ ਬਾਦਸ਼ਾਹਤ ਹੋਵੇਗਾ ਅਤੇ ਬਤਿਸਤਾ ਆਪ ਆਪਣੇ ਆਪ ਨੂੰ ਬਾਦਸ਼ਾਹ ਘੋਸ਼ਿਤ ਕਰ ਸਕਦਾ ਹੈ। ਉਹ ਕੌਮੀ ਸਰਹੱਦ ਨੂੰ ਜਾਂ ਕਿਸੇ ਸੂਬੇ ਨੂੰ, ਕਿਸੇ ਬਾਹਰਲੇ ਦੇਸ਼ ਨੂੰ ਵੇਚ ਸਕਦਾ ਹੈ, ਜਿਵੇਂ ਨਪੋਲੀਅਨ ਨੇ Louisiana ਵੇਚਿਆ ਸੀ। ਉਹ ਲੋਕਾਂ ਦੇ ਜਿਉਂਦੇ ਰਹਿਣ ਦਾ ਹੱਕ ਖੋਹ ਸਕਦਾ ਹੈ ਅਤੇ ਮਿਸਰ ਦੇ ਬਾਦਸ਼ਾਹ ਹਿਰੋਦ ਵਾਂਗ ਨਵ-ਜਨਮੇਂ ਬੱਚਿਆਂ ਦੇ ਹੱਥ-ਪੈਰ ਕੱਟ ਸਕਦਾ ਹੈ। ਅਜਿਹੇ ਸਾਰੇ ਕਰਤੱਵ ਫਿਰ ਕਾਨੂੰਨੀ ਹੋਣਗੇ ਅਤੇ ਤੁਸੀਂ ਮੇਰੇ ਮਿੱਤਰੋ, ਉਨ੍ਹਾਂ ਸਾਰਿਆਂ ਲੋਕਾਂ ਨੂੰ ਜੋ ਇਨ੍ਹਾਂ ਗੱਲਾਂ ਦਾ ਵਿਰੋਧ ਕਰਨਗੇ, ਤਸੀਹੇ ਦੇਣ ਲਈ ਮਜ਼ਬੂਰ ਹੋਵੋਗੇ, ਉਵੇਂ ਹੀ ਜਿਵੇਂ ਤੁਸੀਂ ਮੇਰੇ ਨਾਲ ਕਰਨ ਲਈ ਤਿਆਰ ਹੋ।

ਮੈਂ ਇੱਥੇ ਤੁਹਾਨੂੰ ਉਹੀ ਉਦਾਹਰਣਾਂ ਪੇਸ਼ ਕੀਤੀਆਂ ਹਨ ਜੋ ਵੱਧ ਤੋਂ ਵੱਧ ਘਿਨਾਉਣੀ ਅਵਸਥਾ ਪ੍ਰਤੱਖ ਕਰਦੀਆਂ ਹਨ, ਕੇਵਲ ਤੁਹਾਨੂੰ ਇਹ ਦ੍ਰਿਸ਼ਟਮਾਨ ਕਰਾਉਣ ਲਈ ਕਿ ਸਾਡੀ ਅਜੋਕੀ ਹਾਲਤ ਇੰਨੀ ਅਫ਼ਸੋਸਨਾਕ ਅਤੇ ਅਪਮਾਨਜਨਕ ਹੈ। ਇਹ ਸੋਚਣਾ ਕਿੰਨਾ ਦੁਖਦਾਈ ਹੈ ਕਿ ਇਹ ਕੁਲੀ ਅਖਤਿਆਰ ਉਨ੍ਹਾਂ ਲੋਕਾਂ ਦੇ ਹੱਥਾਂ ਵਿੱਚ ਹਨ ਜੋ ਸਾਡੇ ਦੇਸ਼ ਨੂੰ ਸਾਰੇ ਸ਼ਹਿਰੀਆਂ ਸਮੇਤ ਵੇਚਣ ਦੀ ਯੋਗਤਾ ਰਖਦੇ ਹਨ। ਹੁਣ ਜਦੋਂ ਕਿ ਸੰਵਿਧਾਨਕ ਅਧਿਕਾਰਾਂ ਦੀ ਕਚਹਿਰੀ ਨੇ ਬਤਿਸਤਾ ਦੇ ਸਾਰੇ ਗੈਰ-ਸੰਵਿਧਾਨਕ ਅਧਿਨਿਯਮ ਮਨਜ਼ੂਰ ਕਰ ਲਏ ਹਨ ਤਾਂ ਹੁਣ ਉਹ ਹੋਰ ਕਿਸ ਗੱਲ ਦੀ ਇੰਤਜ਼ਾਰ ਕਰ ਰਹੇ ਹਨ। ਬਿਹਤਰ ਹੈ ਕਿ ਉਹ ਆਪਣੀਆਂ ਜੱਜਾਂ ਵਾਲੀਆਂ ਵਰਦੀਆਂ ਹੁਣ ਕਿੱਲਿਆਂ ਉੱਤੇ ਟੰਗ ਦੇਣ।

ਸ਼ਹਿਰੀ ਕਾਨੂੰਨ ਦਾ ਇਹ ਇੱਕ ਬੁਨਿਆਦੀ ਸਿਧਾਂਤ ਹੈ ਕਿ ਜਿੱਥੇ ਕਾਨੂੰਨ ਘੜਨ ਤੇ ਕਾਨੂੰਨ ਲਾਗੂ ਕਰਨ ਵਾਲੀਆਂ ਸ਼ਕਤੀਆਂ, ਇੱਕੋ ਗਰੁੱਪ ਦੇ ਹੱਥ ਵਿੱਚ

ਹੋਣ ਤਾਂ ਕੋਈ ਕਾਨੂੰਨ ਸੰਵਿਧਾਨਕ ਨਹੀਂ ਹੋ ਸਕਦਾ। ਜਦੋਂ ਮੰਤਰੀ-ਮੰਡਲ ਕਾਨੂੰਨ ਬਣਾਉਂਦਾ ਹੈ, ਉਸਨੂੰ ਲਾਗੂ ਕਰਨ ਦਾ ਹੁਕਮ ਦਿੰਦਾ ਹੈ, ਉਸ ਹੁਕਮ ਅਨੁਸਾਰ ਆਪ ਹੀ ਹਕੂਮਤ ਚਲਾਉਂਦਾ ਹੈ ਅਤੇ ਇਸ ਦੇ ਨਾਲ ਹੀ ਸੰਵਿਧਾਨ ਨੂੰ 10 ਮਿੰਟਾਂ ਵਿੱਚ ਬਦਲ ਦੇਣ ਦੀ ਸਮਰੱਥਾ ਰੱਖਦਾ ਹੈ ਤਾਂ ਮੈਂ ਤੁਹਾਥੋਂ ਪੁੱਛਦਾ ਹਾਂ ਕਿ ਤੁਹਾਨੂੰ ਸੰਵਿਧਾਨਕ ਅਧਿਕਾਰਾਂ ਦੀ ਰਾਖੀ ਲਈ ਕਿਸੇ ਕਚਹਿਰੀ ਦੀ ਕੀ ਲੋੜ ਹੈ?

ਬਤਿਸਤਾ ਦੁਆਰਾ ਬਣਾਏ ਗਏ ਅਧਿਨਿਯਮਾਂ ਅਨੁਸਾਰ ਦਿੱਤੇ ਗਏ ਤੁਹਾਡੇ ਫੈਸਲੇ ਇੱਕ ਤਰਕ-ਰਹਿਤ ਗੱਲ ਹਨ। ਇਹ ਬੇਮਤਲਬ ਤੇ ਅਕਾਰਥ ਹਨ ਕਿਉਂਕਿ ਇਹ ਸਾਰੇ ਉਨ੍ਹਾਂ ਸੰਵਿਧਾਨਕ ਕਾਨੂੰਨਾਂ ਦੀ ਅਵਹੇਲਣਾ ਹਨ, ਜਿਨ੍ਹਾਂ ਦੀ ਰੱਖਿਆ ਦੀ ਤੁਸੀਂ ਸਾਰੇ ਜੱਜ-ਸਾਹਿਬਾਨ ਨੇ ਸੌਂਹ ਚੁੱਕੀ ਹੋਈ ਹੈ। ਜਦੋਂ ਸੰਵਿਧਾਨਕ ਅਧਿਕਾਰਾਂ ਨੇ ਹੀ ਬਤਿਸਤਾ ਦੇ ਸੰਵਿਧਾਨ ਵਿਰੋਧੀ ਅਧਿਨਿਯਮਾਂ ਦੀ ਪ੍ਰੋੜਤਾ ਕਰ ਦਿੱਤੀ ਤਾਂ ਕੇਵਲ ਦੇਸ਼ ਦਾ ਸਰਵੋਤਮ ਕਾਨੂੰਨ ਹੀ ਭੰਗ ਨਹੀਂ ਹੋਇਆ, ਸਗੋਂ ਸੰਵਿਧਾਨਕ ਅਧਿਕਾਰਾਂ ਦੀ ਕਚਹਿਰੀ ਨੇ ਆਪਣੇ ਆਪ ਨੂੰ ਹੀ ਸੰਵਿਧਾਨ ਦੇ ਘੇਰੇ ਤੋਂ ਬਾਹਰ ਕੱਢ ਲਿਆ ਅਤੇ ਇਸ ਦੀ ਖੁਦਮੁਖਤਿਆਰੀ ਨੂੰ ਹੀ ਖਤਮ ਕਰਦਿਆਂ ਹੋਇਆਂ ਕਾਨੂੰਨੀ ਖੁਦਕਸ਼ੀ ਕਰ ਲਈ ਹੈ ਤਾਂ ਪ੍ਰਾਰਥਨਾ ਹੈ ਕਿ ਅਜਿਹਾ ਕਾਨੂੰਨ ਸਦਾ ਸ਼ਾਂਤੀ ਦੀ ਨੀਂਦ ਸੁੱਤਾ ਰਹੇ।

ਸਰਕਾਰ ਵਿਰੁੱਧ ਬਗ਼ਾਵਤ ਕਰਨ ਦਾ ਅਧਿਕਾਰ ਜੋ ਸੰਵਿਧਾਨ ਦੇ ਅਧਿਨਿਯਮ 40 ਅਨੁਸਾਰੀ ਹੈ ਅਜੇ ਵੀ ਵੁਕਅਤ ਰਖਦਾ ਹੈ। ਕੀ ਇਹ ਕਿਸੇ ਅਜਿਹੇ ਵੇਲੇ ਵਰਤੇ ਜਾਣ ਲਈ ਬਣਿਆ ਸੀ ਜਦੋਂ ਗਣਤੰਤਰ ਨਾਰਮਲ ਹਾਲਾਤ ਵਿੱਚ ਆਪਣਾ ਕਾਰਜ ਕਰੀ ਜਾ ਰਿਹਾ ਹੋਵੇ? ਨਹੀਂ। ਇਸ ਅਧਿਨਿਯਮ ਦਾ ਸਿੱਧਾ ਸੰਬੰਧ ਸੰਵਿਧਾਨ ਨਾਲ ਹੈ, ਓਵੇਂ ਹੀ ਜਿਵੇਂ ਗਹਿਰੇ ਸਮੁੰਦਰਾਂ ਵਿੱਚ ਜਹਾਜ਼ ਨਾਲ ਬੱਧੀ ਕਿਸੇ ਜੀਵਨ ਰਖਿਅਕ ਕਿਸ਼ਤੀ ਦਾ ਹੋਵੇ। ਇਸ ਜੀਵਨ-ਰੱਖਿਅਕ ਕਿਸ਼ਤੀ ਨੂੰ ਪਾਣੀਆਂ ਵਿੱਚ ਉਦੋਂ ਹੀ ਉਤਾਰਿਆ ਜਾਂਦਾ ਹੈ ਜਦੋਂ ਜਹਾਜ਼ ਨੂੰ ਸਫਰ ਕਰਦਿਆਂ ਦੁਸ਼ਮਣ ਨੇ ਘਾਤ ਲਾ ਕੇ ਤਾਰਪੀਡੋ ਕੀਤਾ ਹੋਵੇ। ਹੁਣ ਜਦੋਂ ਕਿ ਸਾਡੇ ਸੰਵਿਧਾਨ ਨੂੰ ਉੱਕਾ ਹੀ ਪਿੱਠ ਦਿੱਤੀ ਜਾ ਚੁੱਕੀ ਹੈ ਅਤੇ ਲੋਕਾਂ ਨੂੰ ਉਨ੍ਹਾਂ ਦੇ ਸਾਰੇ ਅਧਿਕਾਰਾਂ ਤੋਂ ਵੰਚਿਤ ਕਰ ਦਿੱਤਾ ਗਿਆ ਹੈ ਤਾਂ ਕੇਵਲ ਇੱਕੋ ਇੱਕ ਅਧਿਕਾਰ ਜੋ ਬਾਕੀ ਬਚਿਆ ਹੈ, ਉਹ ਹੱਕ ਜਿਸਨੂੰ ਕੋਈ ਵੀ ਸੱਤਾ ਹਥਿਆ ਨਹੀਂ ਸਕਦੀ ਅਤੇ ਉਹ ਅਧਿਕਾਰ ਹੈ ਬੇ-ਇਨਸਾਫੀ ਤੇ ਆਤੰਕ ਦਾ ਵਿਰੋਧ ਕੀਤੇ ਜਾਣ ਦਾ ਅਧਿਕਾਰ।

ਜੇ ਅਜੇ ਵੀ ਕਿਸੇ ਸ਼ੱਕ ਦੀ ਗੁੰਜਾਇਸ਼ ਹੈ ਤਾਂ ਸਮਾਜਿਕ ਸੁਰੱਖਿਆ ਕੋਡ ਦਾ ਇੱਕ ਅਜਿਹਾ ਅਧਿਨਿਯਮ ਹੈ ਜਿਸ ਨੂੰ ਚੰਗਾ ਹੈ, ਜੇ ਮਾਣਯੋਗ ਸਰਕਾਰੀ ਵਕੀਲ ਨਾ ਭੁੱਲਿਆ ਹੋਵੇ। ਉਹ ਇਸ ਤਰ੍ਹਾਂ ਦਰਜ ਹੈ, 'ਕੋਈ ਵੀ ਨਿਯੁਕਤ ਕੀਤੀ ਜਾਂ ਚੁਣੀ ਗਈ ਸਰਕਾਰ ਜੇ ਕਿਸੇ ਭੜਕਾਹਟ ਨੂੰ ਆਪਣੇ ਸਾਰੇ ਪ੍ਰਾਪਤ ਯਤਨਾਂ ਨਾਲ ਵੀ ਰੋਕਣ ਦੀ ਸਮਰੱਥਾ ਨਹੀਂ ਰੱਖਦੀ ਤਾਂ ਉਹ 6 ਤੋਂ ਲੈ ਕੇ 8 ਸਾਲ ਤੱਕ ਦੀ ਸਜ਼ਾ ਦੀ ਅਧਿਕਾਰੀ ਹੈ।'

ਸਾਡੀ ਕੌਮ ਦੇ ਜੱਜ-ਸਾਹਿਬਾਨ ਦੀ ਇਹ ਕਾਨੂੰਨੀ ਜ਼ਿੰਮੇਵਾਰੀ ਸੀ ਕਿ ਉਹ ਬਤਿਸਤਾ ਦੇ 10 ਮਾਰਚ ਦੇ ਜ਼ਾਲਮਾਨਾ ਫੌਜੀ ਰਾਜ-ਪਲਟੇ ਦਾ ਵਿਰੋਧ ਕਰਦੇ। ਇਹ ਗੱਲ ਸਮਝ ਤੋਂ ਬਾਹਰ ਹੈ ਕਿ ਜਦੋਂ ਕਿਸੇ ਹੋਰ ਨੇ ਨਾਂ ਕਾਨੂੰਨ ਦੀ ਪਾਲਣਾ ਕੀਤੀ ਹੈ, ਅਤੇ ਨਾਂ ਕਿਸੇ ਨੇ ਆਪਣਾ ਫਰਜ਼ ਨਿਭਾਇਆ ਹੈ ਤਾਂ ਜਿਨ੍ਹਾਂ ਲੋਕਾਂ ਨੇ ਸੰਵਿਧਾਨ

ਦੀ ਰੱਖਿਆ ਕੀਤੀ ਹੈ ਤੇ ਦੇਸ਼ ਪ੍ਰਤੀ ਆਪਣੇ ਕਰਤੱਵ ਨੂੰ ਪਛਾਣਿਆ ਹੈ, ਉਨ੍ਹਾਂ ਨੂੰ ਜੇਲ੍ਹ ਵਿੱਚ ਡੱਕ ਦਿੱਤਾ ਜਾਵੇ।

ਤੁਸੀਂ ਇਸ ਗੱਲ ਤੋਂ ਕਿਸੇ ਤਰ੍ਹਾਂ ਵੀ ਇਨਕਾਰ ਨਹੀਂ ਕਰ ਸਕਦੇ ਕਿ ਇਹ ਕਿਊਬਨ ਕੌਮ ਦੇ ਜ਼ਬਰਦਸਤੀ ਸਿਰ ਮੜ੍ਹੀ ਸਰਕਾਰ ਕਿਸੇ ਤਰ੍ਹਾਂ ਵੀ ਕਿਊਬਨ ਪਰੰਪਰਾਵਾਂ ਅਤੇ ਇਤਿਹਾਸ ਦੇ ਅਨੁਸਾਰੀ ਨਹੀਂ।

ਫਰਾਂਸ ਦਾ ਰਾਜਨੀਤੀ ਦਾ ਮਸ਼ਹੂਰ ਫਿਲਾਸਫਰ Montesquieu ਆਪਣੀ ਪੁਸਤਕ The spirit of laws 'ਕਾਨੂੰਨਾਂ ਦੀ ਆਤਮਾ' ਜੋ ਕਿ ਆਧੁਨਿਕ ਸਰਕਾਰੀ ਸ਼ਕਤੀਆਂ ਦੀ ਹੱਦਬੰਦੀ ਦੀ ਬੁਨਿਆਦ ਹੈ-ਵਿੱਚ ਸਰਕਾਰਾਂ ਦੇ ਬੁਨਿਆਦੀ ਸੁਭਾ ਅਨੁਸਾਰ ਤਿੰਨ ਪ੍ਰਕਾਰ ਦੀਆਂ ਸਰਕਾਰਾਂ ਵਿਚਲੇ ਅੰਤਰ ਦਾ ਵੇਰਵਾ ਇਉਂ ਦਿੰਦਾ ਹੈ। ਇਨ੍ਹਾਂ ਵਿੱਚੋਂ ਪਹਿਲੀ ਗਣਤਾਂਤਰਿਕ ਸਰਕਾਰ ਹੈ ਜਿਸ ਵਿੱਚ ਤਾਕਤ ਸਾਰੇ ਲੋਕਾਂ ਹੱਥ ਜਾਂ ਉਨ੍ਹਾਂ ਦੇ ਇੱਕ ਚੋਖੇ ਹਿੱਸੇ ਕੋਲ ਹੁੰਦੀ ਹੈ। ਦੂਜੀ, ਬਾਦਸ਼ਾਹਤ ਪ੍ਰਕਾਰ ਦੀ ਸਰਕਾਰ, ਜਿਸ ਵਿੱਚ ਕੇਵਲ ਇੱਕ-ਪੁਰਖੀ ਰਾਜ ਹੁੰਦਾ ਹੈ ਪਰ ਉਹ ਚੰਗੀ ਤਰ੍ਹਾਂ ਅੰਕਿਤ ਕੀਤੇ ਹੋਏ ਸੁਚਾਰੂ ਰੂਪ ਵਿੱਚ ਲਿਖਤ ਰੂਪ ਵਿੱਚ ਦਰਜ ਕਾਨੂੰਨਾਂ ਅਨੁਸਾਰ ਹਕੂਮਤ ਚਲਾਉਂਦੀ ਹੈ। ਤੀਜੀ ਤਾਨਾਸ਼ਾਹੀ ਪ੍ਰਕਾਰ, ਜਿਸ ਵਿੱਚ ਕੇਵਲ ਇੱਕੋ ਮਨੁੱਖ ਕਿਸੇ ਕਾਇਦੇ-ਕਾਨੂੰਨ ਦੀ ਪ੍ਰਵਾਹ ਕੀਤੇ ਬਗੈਰ ਆਪਣੀ ਮਨ-ਮਰਜ਼ੀ ਅਨੁਸਾਰ ਹਕੂਮਤ ਕਰਦਾ ਹੈ, ਜਿਸ ਵਿੱਚ ਕੇਵਲ ਉਹ ਆਪਣੀ ਇੱਛਾ ਤੇ ਆਪਣੇ ਖਬਤਾਂ ਅਨੁਸਾਰ ਹੁਕਮ ਚਲਾਉਂਦਾ ਹੈ।

ਅੰਤ ਵਿੱਚ ਉਹ ਲਿਖਦਾ ਹੈ ਕਿ ਜਿਸ ਆਦਮੀ ਦੀਆਂ ਪੰਜੇ ਇੰਦਰੀਆਂ ਉਸਨੂੰ ਇਹ ਦਸਦੀਆਂ ਹੋਣ ਕਿ ਉਹੀ ਸਭ ਕੁਝ ਹੈ ਅਤੇ ਹੋਰ ਸਾਰੀ ਲੋਕਾਈ ਕੁਝ ਵੀ ਨਹੀਂ ਤਾਂ ਉਹ ਜ਼ਰੂਰ ਸੁਸਤ, ਨਾ-ਅਹਿਲ ਅਤੇ ਵਿਲਾਸਮਈ ਜੀਵਨ ਬਿਤਾਉਣ ਵਾਲਾ ਹੋਵੇਗਾ ਕਿਉਂਕਿ ਕਿਸੇ ਗਣਤੰਤਰ ਲਈ ਹਾਕਮ ਦਾ ਸਦਾਚਾਰੀ ਹੋਣਾ ਤੇ ਰਾਜਾਸ਼ਾਹੀ ਵਿੱਚ ਗੌਰਵਸ਼ੀਲ ਤੇ ਉਦਾਰ-ਚਿੱਤ ਹੋਣਾ ਲੋੜੀਂਦਾ ਹੈ। ਕਿਸੇ ਤਾਨਾਸ਼ਾਹ ਸਰਕਾਰ ਲਈ ਸਹਿਮ ਬਣਾਈ ਰੱਖਣਾ ਜ਼ਰੂਰੀ ਹੈ। ਉੱਥੇ ਨਾ ਕਿਸੇ ਸਦਾਚਾਰ ਦੀ ਲੋੜ ਹੈ ਅਤੇ ਨਾਂ ਹੀ ਗੌਰਵਸ਼ਾਲੀ ਤੇ ਉਦਾਰ-ਚਿੱਤ ਹੋਣ ਦੀ। ਮਾਣਯੋਗ ਜੱਜ-ਸਾਹਿਬਾਨ! ਧੱਕੇਸ਼ਾਹੀ ਵਿਰੁੱਧ ਬਗ਼ਾਵਤ ਦਾ ਅਧਿਕਾਰ ਪੁਰਾਤਨ ਕਾਲ ਤੋਂ ਲੈ ਕੇ ਅੱਜ ਤੱਕ ਸਾਰੇ ਵਿਚਾਰਾਂ, ਮਾਨਵਤਾਵਾਂ ਤੇ ਹਰ ਰੰਗ ਨਸਲ ਤੇ ਧਰਮ ਦੇ ਲੋਕਾਂ ਲਈ ਸਵੀਕਾਰਤ ਚਲਿਆ ਆਇਆ ਹੈ।

ਪੁਰਾਤਨ ਕਾਲ ਦੀਆਂ ਧਰਮ ਆਧਾਰਤ ਬਾਦਸ਼ਾਹੀਆਂ ਵਿਰੁੱਧ ਵੀ ਅਜਿਹੀਆਂ ਬਗ਼ਾਵਤਾਂ ਹੁੰਦੀਆਂ ਆਈਆਂ ਹਨ। ਚੀਨ ਵਿੱਚ ਤਾਂ ਇਹ ਸੰਵਿਧਾਨਕ ਕਾਨੂੰਨ ਸੀ ਕਿ ਜਦੋਂ ਕੋਈ ਬਾਦਸ਼ਾਹ ਮਨ-ਮਰਜ਼ੀ ਨਾਲ ਧੱਕੇਸ਼ਾਹ ਬਣ ਬੈਠਿਆ ਹੋਵੇ ਤਾਂ ਉਸਨੂੰ ਗੱਦੀ ਤੋਂ ਉਤਾਰ ਕੇ, ਕਿਸੇ ਸਦਾਚਾਰੀ ਸ਼ਹਿਜ਼ਾਦੇ ਨੂੰ ਤਖ਼ਤ ਉੱਤੇ ਬਿਠਾ ਦਿੱਤਾ ਜਾਂਦਾ ਸੀ।

ਭਾਰਤ ਦੇ ਫਿਲਾਸਫਰਾਂ ਨੇ ਮਨਮਰਜ਼ੀ ਦੀ ਹਕੂਮਤ ਸਮੇਂ, ਸੁਕਿਰਿਆ ਰੂਪ ਵਿੱਚ ਵਿਰੋਧ ਦੇ ਅਧਿਕਾਰ ਨੂੰ ਮਾਨਤਾ ਦਿੱਤੀ ਹੈ। ਉਨ੍ਹਾਂ ਨੇ ਇਨਕਲਾਬ ਨੂੰ ਉਚਿਤ ਠਹਿਰਾਇਆ ਹੈ ਅਤੇ ਕਈ ਵਾਰ ਆਪਣੇ ਵਿਚਾਰਾਂ ਨੂੰ ਕਿਰਿਆਤਮਕ ਰੂਪ ਦਿੱਤਾ ਹੈ। ਉਨ੍ਹਾਂ ਦਾ ਇੱਕ ਅਧਿਆਤਮਕ ਨੇਤਾ ਕਿਹਾ ਕਰਦਾ ਸੀ, 'ਬਹੁਸੰਮਤੀ ਦੀ ਰਾਏ,

ਕਿਸੇ ਇਕੱਲੇ ਬਾਦਸ਼ਾਹ ਦੀ ਮਰਜ਼ੀ ਤੋਂ ਤਕੜੀ ਹੈ, ਉਵੇਂ ਹੀ ਜਿਵੇਂ ਕਈ ਰੇਸ਼ਿਆਂ ਨੂੰ ਵੱਟ ਦੇ ਕੇ ਬਣਾਈ ਰੱਸੀ, ਕਿਸੇ ਸ਼ੇਰ ਨੂੰ ਵੀ ਘੜੀਸ ਲੈਣ ਦੀ ਸ਼ਕਤੀ ਰੱਖਦੀ ਹੈ।'

ਯੂਨਾਨ ਦੇ ਸ਼ਹਿਰੀ ਗਣਰਾਜ ਅਤੇ ਗਣਤੰਤਰੀ ਰੋਮਣ ਹਕੂਮਤ ਨੇ ਨਾਂ-ਸਿਰਫ ਤਾਨਾਸ਼ਾਹਾਂ ਨੂੰ ਸਜ਼ਾ ਦਿੱਤੇ ਜਾਣਾ ਹੀ ਸਵੀਕਾਰਿਆ ਹੈ ਸਗੋਂ ਉਨ੍ਹਾਂ ਨੂੰ ਤਸੀਹੇ ਦੇ ਦੇ ਕੇ ਮਾਰੇ ਜਾਣ ਦੇ ਹੱਕ ਦੀ ਵੀ ਪ੍ਰੋੜ੍ਹਤਾ ਕੀਤੀ ਹੈ।

ਮੱਧਯੁੱਗ ਵਿੱਚ John of Salisbury ਨੇ ਆਪਣੀ ਪੁਸਤਕ 'Book of the Statesmen' ਵਿੱਚ ਲਿਖਿਆ ਹੈ ਕਿ ਜੇ ਕੋਈ ਸ਼ਾਹਜ਼ਾਦਾ ਦੇਸ਼ ਦੇ ਪ੍ਰਵਾਣਤ ਕਾਨੂੰਨ ਅਨੁਸਾਰ ਨਾ ਚਲਦਾ ਹੋਇਆ ਜ਼ਾਲਮ ਹੋ ਨਿਬੜਦਾ ਹੈ ਤਾਂ ਹਥਿਆਰ-ਬੰਦ ਬਗ਼ਾਵਤ ਨਾਲ ਉਸਨੂੰ ਗੱਦੀ ਉੱਤੋਂ ਲਾਹ ਸੁੱਟਣਾ ਜਾਇਜ਼ ਹੈ। ਉਹ ਅਜਿਹੇ ਤਾਨਾਸ਼ਾਹਾਂ ਨੂੰ ਜ਼ਹਿਰ ਦਿੱਤੇ ਜਾਣ ਦੀ ਥਾਂ ਤਲਵਾਰ ਦੇ ਘਾਟ ਉਤਾਰਨ ਦੀ ਸਫਾਰਸ਼ ਕਰਦਾ ਹੈ।

Saint Thomas Aquinas ਆਪਣੀ ਪੁਸਤਕ 'Summa Theologica' ਵਿੱਚ ਭਾਵੇਂ ਆਤੰਕਵਾਦ ਦੇ ਕਾਨੂੰਨ ਨੂੰ ਅਨੁਚਿੱਤ ਠਹਿਰਾਂਉਂਦਾ ਹੈ ਪਰ ਫਿਰ ਵੀ ਤਾਨਾਸ਼ਾਹ ਹੁਕਮਰਾਨਾਂ ਨੂੰ ਲੋਕਾਂ ਦੁਆਰਾ ਗੱਦੀ ਤੋਂ ਲਾਹ ਦਿੱਤੇ ਜਾਣ ਦੀ ਸਫਾਰਸ਼ ਕਰਦਾ ਹੈ।

Martin Luther ਇਹ ਐਲਾਨ ਕਰਦਾ ਹੈ ਕਿ ਜਦੋਂ ਇੱਕ ਸਰਕਾਰ ਦੇਸ਼ ਦੇ ਸੰਵਿਧਾਨ ਦੇ ਕਾਨੂੰਨ ਤੋੜਦੀ ਹੋਈ ਅੱਤਿਆਚਾਰੀ ਬਣ ਬੈਠਦੀ ਹੈ ਤਾਂ ਉਸਦੀ ਰਿਆਇਆ ਨੂੰ ਉਸਦੇ ਹੁਕਮਾਂ ਤੋਂ ਇਨਕਾਰੀ ਹੋਣ ਦਾ ਹੱਕ ਹਾਸਲ ਹੈ। ਉਸ ਦਾ ਸ਼ਾਗਿਰਦ Philip Melancthon ਸਰਕਾਰਾਂ ਦੇ ਤਾਨਾਸ਼ਾਹ ਬਣ ਬੈਠਣ ਦੀ ਸੂਰਤ ਵਿੱਚ ਲੋਕਾਂ ਦੇ ਵਿਰੋਧ ਵਿੱਚ ਉੱਠ ਖੜ੍ਹੇ ਹੋਣ ਨੂੰ ਉਚਿਤ ਠਹਿਰਾਉਂਦਾ ਹੈ। Calvin, ਜੋ ਪੁਨਰ-ਨਿਰਮਾਣ ਦੀ ਰਾਜਸੀ ਵਿਚਾਰਧਾਰਾ ਦਾ ਮੋਢੀ ਮੰਨਿਆ ਜਾਂਦਾ ਹੈ, ਦਾ ਕਥਨ ਹੈ ਕਿ ਲੋਕ ਹਕੂਮਤ ਉੱਤੇ ਕੀਤੇ ਕਿਸੇ ਨਜਾਇਜ਼ ਕਬਜ਼ੇ ਵਿਰੁੱਧ ਉੱਠ ਖੜ੍ਹੇ ਹੋਣ ਦਾ ਅਧਿਕਾਰ ਰਖਦੇ ਹਨ। ਫਰਾਂਸੀਸੀ ਲਿਖਾਰੀ Francois Hotman ਨੇ ਲਿਖਿਆ ਹੈ ਕਿ ਲੋਕਾਂ ਅਤੇ ਸਰਕਾਰ ਵਿਚਕਾਰ ਇਕ ਅਹਿਦਨਾਮਾ ਹੁੰਦਾ ਹੈ ਅਤੇ ਲੋਕਾਂ ਨੂੰ ਅਜਿਹੀ ਸਰਕਾਰ ਦੇ ਵਿਰੋਧ ਵਿੱਚ ਉੱਠ ਖੜ੍ਹੇ ਹੋਣ ਦਾ ਹੱਕ ਹਾਸਲ ਹੈ ਜੋ ਸਰਕਾਰ ਇਹ ਅਹਿਦਨਾਮਾ ਤੋੜਦੀ ਹੋਈ ਆਤੰਕ ਦਾ ਰਾਹ ਅਪਨਾ ਲਵੇ।

ਸਕਾਟਲੈਂਡ ਦੇ ਸਮਾਜ ਸੁਧਾਰਕਾਂ John Knox ਅਤੇ John Poynet ਨੇ ਵੀ ਇਨ੍ਹਾਂ ਵਿਚਾਰਾਂ ਦੀ ਪ੍ਰੋੜ੍ਹਤਾ ਕੀਤੀ ਹੈ। ਸਕਾਟਲੈਂਡ ਦੀ ਉਸੇ ਸੁਧਾਰਵਾਦੀ ਲਹਿਰ ਬਾਰੇ George Buchanan ਨੇ ਆਪਣੀ ਜਗਤ ਪ੍ਰਸਿੱਧ ਪੁਸਤਕ ਵਿੱਚ ਲਿਖਿਆ ਹੈ ਕਿ ਜੇ ਕੋਈ ਸਰਕਾਰ ਲੋਕਾਂ ਦੀ ਮਰਜ਼ੀ ਵਿਰੁੱਧ ਹਕੂਮਤ ਹਥਿਆਉਂਦੀ ਹੈ ਜਾਂ ਕੋਈ ਸਰਕਾਰ ਲੋਕਾਂ ਦੀ ਕਿਸਮਤ ਦੇ ਫੈਸਲੇ ਬੇ-ਇਨਸਾਫੀ ਤੇ ਆਪਹੁਦਰੇਪਣ ਦੇ ਤਰੀਕੇ ਨਾਲ ਕਰਦੀ ਹੈ, ਤਦ ਉਹ ਸਰਕਾਰ ਅਤਿਆਚਾਰੀ ਹੋ ਨਿਬੜਦੀ ਹੈ। ਉਸ ਨੂੰ ਉਸਦੀ ਇਸ ਸ਼ਕਤੀ ਤੋਂ ਤਾਕਤ ਨਾਲ ਵਾਂਝਿਆਂ ਕਰ ਦਿੱਤਾ ਜਾਣਾ ਚਾਹੀਦਾ ਹੈ। ਇੱਥੋਂ ਤੱਕ ਕਿ ਇਸ ਦੇ ਲੀਡਰਾਂ ਨੂੰ ਗੋਲੀ ਮਾਰ ਦਿੱਤੀ ਜਾਣੀ ਚਾਹੀਦੀ ਹੈ। John Althusius 17ਵੀਂ ਸਦੀ ਦਾ ਜਰਮਨੀ ਦਾ ਇੱਕ ਪ੍ਰਸਿੱਧ ਕਾਨੂੰਨਦਾਨ ਆਪਣੇ ਕਿਤਾਬਚੇ (Treatise on Politics) ਵਿੱਚ ਲਿਖਦਾ ਹੈ ਕਿ ਕਿਸੇ ਦੇਸ਼ ਦੀ ਪ੍ਰਭੁਸੱਤਾ ਯਾਨੀ ਸਰਕਾਰ ਦੀ ਪ੍ਰਮੁੱਖ ਸ਼ਕਤੀ, ਉਸ ਸਮੇਂ ਦੇ ਸਾਰੇ ਲੋਕਾਂ ਦੀ ਮਨ-ਮਰਜ਼ੀ ਦਾ ਹੀ ਇਜ਼ਹਾਰ ਹੁੰਦੀ ਹੈ

ਅਤੇ ਕਿਸੇ ਸਰਕਾਰ ਦੀ ਸ਼ਕਤੀ ਦਾ ਅਸਲੀ ਆਧਾਰ ਉਸ ਦੇਸ਼ ਦੇ ਲੋਕ ਹੁੰਦੇ ਹਨ। ਕਿਸੇ ਸਰਕਾਰ ਦੇ ਗੈਰ-ਕਾਨੂੰਨੀ, ਨਾ-ਇਨਸਾਫੀ ਪੂਰਨ ਤੇ ਅੱਤਿਆਚਾਰੀ ਕਾਰਜ, ਲੋਕਾਂ ਨੂੰ ਉਸ ਦੇ ਹੁਕਮਾਂ ਦੀ ਅਵਹੇਲਨਾ ਕਰਨ ਦਾ ਹੱਕ ਪ੍ਰਦਾਨ ਕਰਦੇ ਹਨ ਅਤੇ ਉਸ ਵਿਰੁੱਧ ਬਗ਼ਾਵਤ ਜਾਂ ਹਥਿਆਰਬੰਦ ਵਿਰੋਧ ਨੂੰ ਉਚਿਤ ਠਹਿਰਾਉਂਦੇ ਹਨ।

ਮਾਣਯੋਗ ਜੱਜ ਸਾਹਿਬਾਨ! ਹੁਣ ਤੱਕ ਮੈਂ ਪੁਰਾਤਨ ਕਾਲ ਤੋਂ ਲੈ ਕੇ ਮੱਧਯੁਗ ਤੇ ਫਿਰ ਆਧੁਨਿਕ ਯੁੱਗ ਦੇ ਸ਼ੁਰੂ ਦੀਆਂ ਉਦਾਹਰਣਾਂ ਪੇਸ਼ ਕੀਤੀਆਂ ਹਨ। ਮੈਂ ਇਹ ਉਦਾਹਰਣਾਂ ਹਰ ਪ੍ਰਕਾਰ ਦੇ ਮੱਤ, ਸਿਧਾਂਤ ਜਾਂ ਸੰਪਰਦਾਇ ਤੋਂ ਲਈਆਂ ਹਨ।

ਤੁਸੀਂ ਆਪ ਵੀ ਜਾਣਦੇ ਹੋ ਕਿ ਕਿਊਬਾ ਦੀ ਕੌਮੀ ਹੋਂਦ ਦੀ ਬੁਨਿਆਦ ਹੀ ਬਗ਼ਾਵਤ ਕਰਨ ਦੇ ਹੱਕ ਉੱਤੇ ਰੱਖੀ ਗਈ ਹੈ, ਜਿਸ ਸਦਕਾ ਅੱਜ ਤੁਸੀਂ ਕਿਊਬਨ ਨਿਯਾਯਕਾਰਾਂ ਦੇ ਵਸਤਰਾਂ ਵਿੱਚ ਸੁਸੱਜਿਤ ਇੱਥੇ ਪਧਾਰੇ ਹੋ। ਮੇਰੀ ਸੱਚੇ ਦਿਲੋਂ ਇੱਛਾ ਹੈ ਕਿ ਤੁਹਾਡੀ ਇਹ ਵਰਦੀ ਇਨਸਾਫ ਕਰਨ ਦਾ ਕਰਤਵ ਪਾਲਣ ਦੇ ਯੋਗ ਹੋਵੇ।

ਇਹ ਗੱਲ ਜੱਗ ਜਾਣਦਾ ਹੈ ਕਿ 17ਵੀਂ ਸਦੀ ਵਿੱਚ ਇੰਗਲੈਂਡ ਦੇ ਦੋ ਬਾਦਸ਼ਾਹ Charles I ਅਤੇ James II ਉਨ੍ਹਾਂ ਦੀ ਤਾਨਾਸ਼ਾਹੀ ਕਰਕੇ ਗੱਦੀ ਤੋਂ ਲਾਹ ਦਿੱਤੇ ਗਏ ਸਨ। ਇਸ ਕਾਰਜ ਨੇ ਉਦਾਰਵਾਦੀ ਰਾਜਨੀਤਕ ਵਿਚਾਰਧਾਰਾ ਨੂੰ ਜਨਮ ਦਿੱਤਾ ਅਤੇ ਨਵੇਂ ਉੱਠ ਰਹੇ ਸਮਾਜਕ ਵਰਗ ਨੂੰ ਵਿਚਾਰਧਾਰਕ ਅਧਾਰ ਜੁਟਾਇਆ, ਉਹ ਜਮਾਤ ਜੋ ਉਸ ਸਮੇਂ ਜਾਗੀਰਦਾਰੀ ਦੇ ਸ਼ਿਕੰਜੇ ਵਿੱਚੋਂ ਨਜਾਤ ਪਾਉਣ ਲਈ ਜੂਝ ਰਹੀ ਸੀ।

ਈਸ਼ਵਰੀ ਬਖਸ਼ਿਸ਼ ਦੁਆਰਾ ਪ੍ਰਾਪਤ ਬਾਦਸ਼ਾਹਤਾਂ ਦੇ ਵਿਰੁੱਧ ਇਸ ਨਵੀਂ ਵਿਚਾਰਧਾਰਾ ਨੇ ਹੁਕਮਰਾਨ ਤੇ ਮਹਿਦੂਮ ਵਿਚਕਾਰ ਸਮਾਜਿਕ ਅਹਿਦਨਾਮੇ ਤੇ ਲੋਕਾਂ ਦੀ ਇੱਛਾ ਅਨੁਸਾਰ ਹਕੂਮਤ ਕੀਤੇ ਜਾਣ ਦੇ ਸਿਧਾਂਤ ਨੂੰ ਮਾਨਤਾ ਦਿੱਤੀ, ਜਿਸ ਨੇ 1775 ਦੇ ਅਮਰੀਕਨ ਇਨਕਲਾਬ ਦੀ ਅਤੇ 1789 ਦੇ ਫਰਾਂਸੀਸੀ ਇਨਕਲਾਬ ਦੀ ਬੁਨਿਆਦ ਰੱਖੀ। ਇਨ੍ਹਾਂ ਘਟਨਾਵਾਂ ਸਦਕਾ ਹੀ ਨਵੀਂ ਦੁਨੀਆਂ ਵਿੱਚ ਸਪੇਨੀ ਉਪਨਿਵੇਸ਼ ਤੋਂ ਛੁਟਕਾਰੇ ਦਾ ਰਾਹ ਪੱਧਰਾ ਹੋਇਆ, ਜਿਸ ਦੀ ਅੰਤਮ ਕੜੀ ਨੂੰ ਕਿਊਬਾ ਨੇ ਹੀ ਤੋੜਿਆ।

ਇਸ ਨਵੀਂ ਵਿਚਾਰਧਾਰਾ ਨੇ ਹੀ ਸਾਡੇ ਰਾਜਸੀ ਵਿਚਾਰਾਂ ਦਾ ਪਾਲਣ ਪੋਸ਼ਣ ਕੀਤਾ ਅਤੇ ਸਾਨੂੰ Guaimaro ਦੇ ਸੰਵਿਧਾਨ ਤੋਂ ਲੈ ਕੇ 1940 ਦੇ ਸੰਵਿਧਾਨ ਸੰਗਠਿਤ ਕਰਨ ਲਈ ਪਥ-ਪਰਦਰਸ਼ਨ ਕੀਤਾ। ਸਾਡਾ ਇਹ ਪਿਛਲਾ ਸੰਵਿਧਾਨ ਆਪਣੇ ਸਮੇਂ ਦੇ ਸਮਾਜਵਾਦੀ ਵਿਚਾਰਾਂ ਤੋਂ ਪ੍ਰਭਾਵਤ ਸੀ, ਜਿਸ ਵਿੱਚ ਜਾਇਦਾਦ ਦੇ ਸਮਾਜਿਕ ਕਰਤਵ ਨੂੰ ਉਚਿਤ ਸਥਾਨ ਦਿੱਤਾ ਗਿਆ ਅਤੇ ਮਨੁੱਖ ਦੇ ਵਧੀਆ ਜੀਵਨ ਬਤਾਉਣ ਨੂੰ ਉਸ ਦਾ ਬੁਨਿਆਦੀ ਹੱਕ ਤਸੱਵਰ ਕੀਤਾ ਗਿਆ, ਜਿਸ ਦੇ ਪੂਰੇ ਕੀਤੇ ਜਾਣ ਵਿੱਚ ਬਦਕਿਸਮਤੀ ਨਾਲ ਰਾਖਵੇਂ ਹੱਕਾਂ ਨੇ ਰੁਕਾਵਟ ਪਾਈ ਹੋਈ ਹੈ। ਤਦ ਅਤਿਆਚਾਰੀ ਸਰਕਾਰ ਵਿਰੁੱਧ ਬਗਾਵਤ ਨੂੰ ਪਵਿੱਤਰ ਕਾਰਜ ਕਰਾਰ ਦਿੱਤਾ ਜਾ ਕੇ ਰਾਜਨੀਤਕ ਸੁਤੰਤਰਤਾ ਦਾ ਬੁਨਿਆਦੀ ਸਿਧਾਂਤ ਮੰਨਿਆ ਗਿਆ।

ਇੱਥੋਂ ਤੱਕ ਕਿ John Milton ਨੇ 1649 ਵਿੱਚ ਲਿਖਿਆ ਸੀ ਕਿ ਰਾਜਨੀਤਕ ਸੱਤਾ ਲੋਕਾਂ ਵਿੱਚ ਪ੍ਰਵੇਸ਼ ਕਰਦੀ ਹੈ ਜੋ ਬਾਦਸ਼ਾਹਾਂ ਨੂੰ ਗੱਦੀ ਉੱਤੇ ਬਿਠਾ ਤੇ ਗੱਦੀ ਉੱਤੋਂ ਲਾਹ ਸਕਦੇ ਹਨ ਅਤੇ ਉਨ੍ਹਾਂ ਦਾ ਇਹ ਕਰਤਵ ਹੈ ਕਿ ਉਹ ਕਿਸੇ ਤਾਨਾਸ਼ਾਹ

ਹੁਕਮਰਾਨ ਨੂੰ ਗੱਦੀ ਉੱਤੋਂ ਲਾਹ ਸੁੱਟਣ।

John Locke ਆਪਣੀ ਪੁਸਤਕ 'Treatise on Civil Govt.' ਵਿੱਚ ਲਿਖਦਾ ਹੈ ਕਿ ਜਦੋਂ ਮਨੁੱਖ ਦੇ ਬੁਨਿਆਦੀ ਹੱਕਾਂ ਉੱਤੇ ਛਾਪਾ ਪਵੇ ਤਾਂ ਲੋਕਾਂ ਦਾ ਅਧਿਕਾਰ ਹੈ ਕਿ ਉਹ ਸਰਕਾਰ ਨੂੰ ਇਸ ਕੰਮ ਤੋਂ ਰੋਕਣ ਅਤੇ ਉਸਦੇ ਨਾ ਰੁਕਣ ਦੀ ਸੂਰਤ ਵਿੱਚ ਉਸਨੂੰ ਬਦਲ ਦੇਣ। ਅਨਅਧਿਕਾਰਤ ਸ਼ਕਤੀ ਦੀ ਵਿਰੋਧਤਾ ਕੇਵਲ ਸ਼ਕਤੀ ਨਾਲ ਕੀਤੇ ਜਾਣਾ ਹੀ ਸੰਭਵ ਹੈ।

Jean Jaques Rousseau ਆਪਣੀ ਪੁਸਤਕ 'Social Contract' ਵਿੱਚ ਬੜੀ ਸੁਘੜਤਾ ਨਾਲ ਵਰਣਨ ਕਰਦਾ ਹੈ ਕਿ ਜਦੋਂ ਕੋਈ ਕੌਮ ਦੇਖਦੀ ਹੈ ਕਿ ਉਸਨੂੰ ਗੈਰ-ਕਾਨੂੰਨੀ ਹੁਕਮ ਮੰਨਣ ਲਈ ਮਜ਼ਬੂਰ ਕੀਤਾ ਜਾ ਰਿਹਾ ਹੈ ਤੇ ਉਹ ਕਾਨੂੰਨ ਮੰਨ ਲੈਂਦੀ ਹੈ ਤਾਂ ਚੰਗੀ ਗੱਲ ਹੈ ਪਰ ਜਦੋਂ ਵੀ ਉਹ ਅਜਿਹੇ ਕਾਨੂੰਨੀ ਸ਼ਿਕੰਜੇ ਨੂੰ ਉਤਾਰ ਸੁੱਟਣ ਦੇ ਯੋਗ ਹੋਵੇ ਤੇ ਉਸਨੂੰ ਉਤਾਰ ਸੁੱਟੇ, ਤਾਂ ਇਹ ਉਸ ਤੋਂ ਵੀ ਵਧੀਆ ਗੱਲ ਹੈ, ਕਿਉਂਕਿ ਇਸ ਤਰ੍ਹਾਂ ਉਹ ਆਪਣੀ ਸੁਤੰਤਰਤਾ ਪ੍ਰਾਪਤੀ ਲਈ ਉਸੇ ਅਧਿਕਾਰ ਦਾ ਸਹਾਰਾ ਲੈ ਰਹੀ ਹੁੰਦੀ ਹੈ ਜਿਹੜਾ ਅਧਿਕਾਰ ਉਸ ਤੋਂ ਖੋਹ ਲਿਆ ਗਿਆ ਹੁੰਦਾ ਹੈ। ਉਸ ਅਨੁਸਾਰ 'ਤਕੜਾ ਤਾਨਾਸ਼ਾਹ ਐਨਾ ਤਕੜਾ ਨਹੀਂ ਹੁੰਦਾ ਕਿ ਉਹ ਸਦਾ ਹੀ ਹੁਕਮਰਾਨੀ ਕਰਦਾ ਰਹੇ, ਉਹ ਸਗੋਂ ਆਪਣੀ ਸ਼ਕਤੀ ਨੂੰ ਅਧਿਕਾਰ ਦਾ ਰੂਪ ਦਿੰਦਾ ਹੋਇਆ, ਉਸ ਅਧਿਕਾਰ ਰਾਹੀਂ ਹੀ ਹੁਕਮ ਮਨਾਉਂਦਾ ਹੈ। ਉਹ ਅਧਿਕਾਰ ਜੋ ਅੰਤਮ ਰੂਪ ਵਿੱਚ ਸਰੀਰਕ ਸ਼ਕਤੀ ਹੈ। ਮੈਨੂੰ ਇਹ ਸਮਝ ਨਹੀਂ ਪੈਂਦੀ ਕਿ ਅਜਿਹੇ ਅਧਿਕਾਰ ਪਿੱਛੇ ਕਿਹੜਾ ਸਦਾਚਾਰ ਕੰਮ ਕਰ ਰਿਹਾ ਹੁੰਦਾ ਹੈ। ਸ਼ਕਤੀ ਅੱਗੇ ਗੋਡੇ ਟੇਕਣਾ ਮਨੁੱਖ ਦੀ ਮਜ਼ਬੂਰੀ ਹੁੰਦੀ ਹੈ, ਇਹ ਉਸ ਦੀ ਇੱਛਾ ਨਹੀਂ ਹੁੰਦੀ। ਵੱਧ ਤੋਂ ਵੱਧ ਇਸਨੂੰ ਅਕਲਮੰਦੀ ਦੀ ਗੱਲ ਕਿਹਾ ਜਾ ਸਕਦਾ ਹੈ ਪਰ ਇਹ ਕਿਸੇ ਰੂਪ ਵਿੱਚ ਵੀ ਕਰਤਵ ਨਹੀਂ ਹੁੰਦਾ। ਉਸ ਅਨੁਸਾਰ, 'ਸੁਤੰਤਰਤਾ ਦਾ ਤਿਆਗ ਮਨੁੱਖ ਦਾ ਆਪਣੇ ਮਨੁੱਖ ਹੋ ਵਿਚਰਨ ਦੇ ਅਧਿਕਾਰ ਦਾ ਤਿਆਗ ਹੈ ਅਤੇ ਆਪਣੇ ਕਰਤਵਾਂ ਸਮੇਤ ਆਪਣੇ ਮਨੁੱਖੀ ਅਧਿਕਾਰਾਂ ਦਾ ਤਿਆਗ ਹੈ। ਅਜਿਹਾ ਸਭ ਕੁਝ ਤਿਆਗ ਦਿੱਤੇ ਜਾਣ ਦਾ ਕੋਈ ਵੀ ਬਦਲ ਸੰਭਵ ਨਹੀਂ ਹੈ। ਪੂਰਨ ਤਿਆਗ ਮਨੁੱਖੀ ਪ੍ਰਕਿਰਤੀ ਦੇ ਅਨੁਕੂਲ ਹੀ ਨਹੀਂ, ਅਤੇ ਮਨੁੱਖੀ ਸੁਤੰਤਰ ਹੋਂਦ ਦਾ ਖੁੱਸ ਜਾਣਾ, ਉਸਦੇ ਸਾਰੇ ਸਦਾਚਾਰ ਦੇ ਖੁੱਸ ਜਾਣ ਦੇ ਤੁੱਲ ਹੈ।' ਮੁਕਦੀ ਗੱਲ ਇਹ ਕਿ ਇਹ ਬਿਲਕੁਲ ਬੇ-ਅਰਥ ਅਤੇ ਸ੍ਵੈ-ਵਿਰੋਧੀ ਗੱਲ ਹੈ ਕਿ ਇਕ ਪਾਸੇ ਪੂਰਨ ਸੱਤਾ ਹੱਥ ਵਿੱਚ ਹੋਵੇ ਅਤੇ ਦੂਜੇ ਪਾਸੇ ਉਸ ਸੱਤਾ ਰਾਹੀਂ ਹਰ ਪ੍ਰਕਾਰ ਦੇ ਹੁਕਮਾਂ ਦੀ ਪੂਰਨ ਰੂਪ ਪਾਲਣਾ ਕਰਵਾਈ ਜਾਵੇ।

Thomas Paine ਨੇ ਕਿਹਾ ਸੀ ਕਿ ਇਕ ਈਮਾਨਦਾਰ ਆਦਮੀ ਵੱਧ ਸਨਮਾਨ ਦਾ ਅਧਿਕਾਰੀ ਹੈ ਬਜਾਏ ਇਕ ਤਾਜ ਪਹਿਨੇ ਹੋਏ ਗੁੰਡੇ ਦੇ।

ਫਿਲਾਡੈਲਫੀਆ ਦੀ ਆਜ਼ਾਦੀ ਦੇ ਘੋਸ਼ਨਾਪੱਤਰ ਵਿੱਚ ਇਹ ਅਧਿਕਾਰ ਬੜੇ ਸੁੰਦਰ ਸ਼ਬਦਾਂ ਵਿੱਚ ਅੰਕਿਤ ਹੈ, "ਅਸੀਂ ਇਸ ਸਚਾਈ ਨੂੰ ਸ੍ਵੈ-ਪ੍ਰਤੱਖ ਸਮਝਦੇ ਹਾਂ ਕਿ ਸਾਰੇ ਮਨੁੱਖ ਪ੍ਰਮਾਤਮਾ ਨੇ ਬਰਾਬਰ ਪੈਦਾ ਕੀਤੇ ਹਨ ਅਤੇ ਉਹ ਸਾਰੇ ਹੀ ਆਪਣੇ ਸਿਰਜਣਹਾਰ ਰਾਹੀਂ ਅਜਿਹੇ ਕੁਝ ਅਧਿਕਾਰਾਂ ਦੇ ਧਾਰਨੀ ਹਨ ਜਿਨ੍ਹਾਂ ਤੋਂ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਵੰਚਿਤ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਅਧਿਕਾਰਾਂ ਵਿੱਚ ਜਾਨ ਦੀ ਰੱਖਿਆ, ਸੁਤੰਤਰਤਾ ਅਤੇ ਪ੍ਰਸੰਨਤਾ ਪ੍ਰਾਪਤੀ ਲਈ ਕੀਤੇ ਜਾਂਦੇ ਯਤਨ ਹਨ। ਇਨ੍ਹਾਂ

ਅਧਿਕਾਰਾਂ ਦੀ ਪ੍ਰਾਪਤੀ ਤੇ ਰੱਖਿਆ ਲਈ ਮਨੁੱਖ ਸਰਕਾਰਾਂ ਸਥਾਤ ਕਰਦੇ ਹਨ ਜਿਨ੍ਹਾਂ ਦੀ ਨਿਯਾਯ ਪੂਰਨ ਸ਼ਕਤੀ ਦਾ ਆਧਾਰ ਓਹੀ ਲੋਕ ਹੁੰਦੇ ਹਨ। ਜਦੋਂ ਕਦੇ ਕੋਈ ਸਰਕਾਰ ਲੋਕਾਂ ਦੇ ਇਨ੍ਹਾਂ ਉਦੇਸ਼ਾਂ ਨੂੰ ਬਰਬਾਦ ਕਰਨ ਉੱਤੇ ਤੁਲ ਜਾਂਦੀ ਹੈ ਤਾਂ ਉਨ੍ਹਾਂ ਲੋਕਾਂ ਦਾ ਅਧਿਕਾਰ ਹੁੰਦਾ ਹੈ ਕਿ ਉਸ ਹਕੂਮਤ ਨੂੰ ਬਦਲ ਦੇਣ ਜਾਂ ਉੱਕਾ ਖਤਮ ਕਰ ਦੇਣ ਅਤੇ ਇਕ ਨਵੀਂ ਸਰਕਾਰ ਬਣਾ ਲੈਣ ਜਿਸ ਦੀ ਬੁਨਿਆਦ ਉਹ ਅਜਿਹੇ ਅਸੂਲਾਂ ਉੱਤੇ ਰੱਖਣ ਅਤੇ ਉਸ ਸੋਧੀ ਗਈ ਸ਼ਕਤੀ ਨੂੰ ਅਜਿਹੀ ਪ੍ਰੌੜਤਾ ਪ੍ਰਦਾਨ ਕਰਨ, ਜਿਸ ਨਾਲ ਉਨ੍ਹਾਂ ਦੀ ਸੁਰੱਖਿਆ ਤੇ ਪ੍ਰਸੰਨਤਾ ਦੀ ਪੂਰੀ ਗਾਰੰਟੀ ਹੋ ਸਕੇ।

ਫਰਾਂਸੀਸੀ ਇਨਕਲਾਬ ਦੇ ਪ੍ਰਸਿੱਧ ਮਨੁੱਖੀ ਅਧਿਕਾਰਾਂ ਦੇ ਘੋਸ਼ਣਾ-ਪੱਤਰ ਵਿੱਚ ਆਉਣ ਵਾਲੀਆਂ ਨਸਲਾਂ ਲਈ, ਇਨ੍ਹਾਂ ਨਿਯਮਾਂ ਦਾ ਪਾਲਣ ਕੀਤੇ ਜਾਣ ਦੀ ਵਸੀਅਤ ਕੀਤੀ ਗਈ ਸੀ। 'ਜਦੋਂ ਸਰਕਾਰਾਂ ਲੋਕਾਂ ਦੇ ਹੱਕਾਂ ਉੱਤੇ ਛਾਪਾ ਮਾਰਦੀਆਂ ਹਨ ਤਾਂ ਉਨ੍ਹਾਂ ਵਿਰੁੱਧ ਬਗਾਵਤ ਲੋਕਾਂ ਦਾ ਪਵਿੱਤਰ ਅਧਿਕਾਰ ਤੇ ਬਹੁਤ ਲੋੜੀਂਦਾ ਕਰਤਵ ਹੁੰਦਾ ਹੈ। ਜਦੋਂ ਕੋਈ ਵਿਅਕਤੀ ਦੇਸ਼ ਦੀ ਪ੍ਰਭੁਸੱਤਾ ਉੱਤੇ ਹੀ ਕਾਬਜ਼ ਹੋ ਜਾਵੇ ਤਾਂ ਸੁਤੰਤਰ ਲੋਕ ਉਸਨੂੰ ਸੂਲੀ ਉੱਤੇ ਚਾੜ੍ਹ ਸਕਦੇ ਹਨ।

ਮੇਰਾ ਵਿਚਾਰ ਹੈ ਕਿ ਮੈਂ ਆਪਣੇ ਮੰਤਵ ਨੂੰ ਪੂਰੀ ਤਰ੍ਹਾਂ ਸਿੱਧ ਕਰ ਸਕਿਆ ਹੋਵਾਂਗਾ। ਮੈਂ, ਮਾਣਯੋਗ ਸਰਕਾਰੀ ਵਕੀਲ ਦੇ ਮੈਨੂੰ 26 ਸਾਲ ਲਈ ਜੇਲ੍ਹ ਭੇਜੇ ਜਾਣ ਦੀ ਸਫਾਰਸ਼ ਲਈ ਦਿੱਤੇ ਗਏ ਕਾਰਨਾਂ ਤੋਂ ਵੱਧ ਆਪਣੀ ਬਗਾਵਤ ਦੇ ਕਾਰਨ ਦੱਸ ਸਕਿਆ ਹਾਂ। ਇਹੀ ਸਾਰੇ ਉਦੇਸ਼ ਉਨ੍ਹਾਂ ਲੋਕਾਂ ਦੀ ਪਿੱਠ ਉੱਤੇ ਹਨ ਜੋ ਆਪਣੇ ਦੇਸ਼ ਦੇ ਲੋਕਾਂ ਦੀ ਸੁਤੰਤਰਤਾ ਤੇ ਖੁਸ਼ਹਾਲੀ ਲਈ ਜੂਝਦੇ ਹਨ। ਕੋਈ ਵੀ ਅਧਿਕਾਰ ਉਨ੍ਹਾਂ ਲੋਕਾਂ ਦੇ ਹੱਕ ਵਿੱਚ ਨਹੀਂ ਜੋ ਲੋਕਾਂ ਨੂੰ ਦਬਾਉਂਦੇ ਹਨ, ਉਨ੍ਹਾਂ ਨਾਲ ਦੁਰਵਿਵਹਾਰ ਕਰਦੇ ਅਤੇ ਉਨ੍ਹਾਂ ਨੂੰ ਨਿਰਦਈ ਹੋਕੇ ਲੁੱਟਦੇ ਹਨ। ਇਸ ਲਈ ਮੈਂ ਤੁਹਾਨੂੰ ਐਨੇ ਕਾਰਨ ਦੱਸ ਸਕਿਆ ਹਾਂ ਜਦੋਂ ਕਿ ਉਹ ਇਕ ਵੀ ਕਾਰਨ ਨਹੀਂ ਦੱਸ ਸਕਿਆ।

ਤੁਸੀਂ ਬਤਿਸਤਾ ਦੇ ਇਸ ਤਰ੍ਹਾਂ ਦੇਸ਼ ਦੀ ਪ੍ਰਭੁਸੱਤਾ ਹਥਿਆਉਣ ਲਈ ਕੀ ਦਲੀਲ ਦੇ ਸਕਦੇ ਹੋ ਕਿਉਂਕਿ ਉਸਨੇ ਲੋਕਾਂ ਦੀ ਇੱਛਾ ਦੇ ਵਿਰੁੱਧ ਸਰਕਾਰੀ ਸ਼ਕਤੀ ਹਥਿਆਈ ਹੈ ਅਤੇ ਬੇਈਮਾਨੀ ਅਤੇ ਸ਼ਕਤੀ ਦੇ ਬਲ-ਬੂਤੇ ਕਿਊਬਨ ਗਣਤੰਤਰ ਦੇ ਕਾਨੂੰਨਾਂ ਨੂੰ ਤੋੜਿਆ ਹੈ।

ਤੁਸੀਂ ਕਿਸੇ ਬਦਨਾਮ, ਆਤੰਕਵਾਦੀ, ਖ਼ੂਨ ਨਾਲ ਹੱਥ ਰੰਗੀ ਬੈਠੇ ਨਜ਼ਾਮ ਨੂੰ ਜਾਇਜ਼ ਕਿਵੇਂ ਕਰਾਰ ਦੇ ਸਕਦੇ ਹੈ? ਤੁਸੀਂ ਕਿਸੇ ਰਾਜ-ਪ੍ਰਬੰਧ ਨੂੰ ਇਨਕਲਾਬੀ ਕਿਵੇਂ ਕਹਿ ਸਕਦੇ ਹੋ ਜਦੋਂ ਕਿ ਇਸਨੇ ਬਹੁਤੇ ਪਿੱਛੇ-ਖਿੱਚੂ ਲੋਕਾਂ, ਪਿਛਾਖੜ ਦੇ ਵਿਚਾਰਾਂ ਤੇ ਪਛਾਖੜ ਦੀ ਅਫ਼ਸਰਸ਼ਾਹੀ ਨੂੰ ਆਪਣੇ ਨਾਲ ਰਲਾਇਆ ਹੋਵੇ? ਤੁਸੀਂ ਕਿਸੇ ਕਚਹਿਰੀ ਦੁਆਰਾ ਅਜਿਹੇ ਵੱਡੇ ਦੇਸ਼ ਧਰੋਹ ਨੂੰ ਜਾਇਜ਼ ਜਿਵੇਂ ਕਰਾਰ ਦੇ ਸਕਦੇ ਹੋ, ਜਿਸ ਕਚਹਿਰੀ ਦਾ ਇਕੋ ਇਕ ਉਦੇਸ਼ ਸਾਡੇ ਸੰਵਿਧਾਨ ਦੀ ਰੱਖਿਆ ਕਰਨਾ ਹੈ?

ਕਿਸ ਕਾਨੂੰਨ ਅਧੀਨ ਕਚਹਿਰੀਆਂ ਦੇਸ਼ ਦੇ ਸ਼ਹਿਰੀਆਂ ਨੂੰ ਜੇਲ੍ਹ ਭੇਜਣ ਦਾ ਹੱਕ ਰਖਦੀਆਂ ਹਨ, ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਆਪਣੇ ਦੇਸ਼ ਨੂੰ ਮੁੜ ਆਜ਼ਾਦ ਕਰਾਉਣ ਲਈ ਆਪਣੇ ਲਹੂ ਅਤੇ ਆਪਣੀ ਜਾਨ ਦੀ ਆਹੂਤੀ ਦਿੱਤੀ ਹੈ। ਇਹ ਸਭ ਕੁਝ ਕੌਮ ਦੀ ਨਿਗਾਹ ਵਿੱਚ ਸੱਚੇ-ਸੁੱਚੇ ਇਨਸਾਫ ਦੀ ਦ੍ਰਿਸ਼ਟੀ ਤੋਂ ਘਿਨਾਉਣਾ ਰਾਖਸ਼ਸਪੁਣਾ ਹੈ।

ਪਰੰਤੂ ਇਕ ਦਲੀਲ ਹੋਰ ਸਾਰੀਆਂ ਦਲੀਲਾਂ ਉੱਤੇ ਭਾਰੂ ਹੈ। ਅਸੀਂ ਕਿਊਬਨ ਅਤੇ ਸਾਡਾ ਕਿਊਬਨ ਹੋਣਾ ਇਹ ਮੰਗ ਕਰਦਾ ਹੈ ਕਿ ਅਸੀਂ ਆਪਣੇ ਕਰਤਵ ਦਾ ਪਾਲਣ ਕਰੀਏ। ਇਸ ਕਰਤਵ ਦਾ ਪਾਲਣ ਨਾ ਕਰਨਾ ਇਕ ਜੁਰਮ ਹੈ, ਇਕ ਦੇਸ਼ ਧਰੋਹ ਹੈ।

ਸਾਨੂੰ ਆਪਣੇ ਦੇਸ਼ ਦੇ ਇਤਿਹਾਸ ਉੱਤੇ ਮਾਣ ਹੈ। ਅਸੀਂ ਦੇਸ਼ ਦਾ ਇਹ ਇਤਿਹਾਸ, ਆਪਣੇ ਸਕੂਲਾਂ ਵਿੱਚ ਪੜ੍ਹਿਆ ਹੈ ਅਤੇ ਅਸੀਂ ਸੁਤੰਤਰਤਾ, ਇਨਸਾਫ ਤੇ ਮਨੁੱਖੀ ਅਧਿਕਾਰਾਂ ਦੀਆਂ ਗੱਲਾਂ ਪੜ੍ਹਦੇ ਪੜ੍ਹਦੇ ਹੀ ਜਵਾਨ ਹੋਏ ਹਾਂ।

ਸਾਨੂੰ ਪੜ੍ਹਾਇਆ ਗਿਆ ਸੀ ਕਿ ਅਸੀਂ ਆਪਣੇ ਦੇਸ਼ ਦੇ ਬਹਾਦਰਾਂ ਤੇ ਸ਼ਹੀਦਾਂ ਦੀਆਂ ਸ਼ਾਨਦਾਰ ਉਧਾਹਰਣਾਂ ਦੀ ਪੈਰਵੀ ਕਰੀਏ। Cespedes, Agramente. Maceo, Gomez ਅਤੇ Jose Marti ਦੁਆਰਾ ਦਿੱਤੀਆਂ ਉਧਾਰਨਾਂ ਦੀ। ਇਹ ਪਹਿਲੇ ਨਾਂਅ ਸਨ ਜੋ ਸਾਡੇ ਮਨਾਂ ਉੱਤੇ ਉਕਰੇ ਗਏ ਸਨ। ਸਾਨੂੰ ਪੜ੍ਹਾਇਆ ਗਿਆ ਸੀ ਕਿ ਸਾਡੇ ਮਹਾਂਪੁਰਖ ਜਰਨੈਲ Maceo ਨੇ ਕਿਹਾ ਸੀ ਕਿ ਸੁਤੰਤਰਤਾ ਬੇਨਤੀ ਨਾਲ ਨਹੀਂ ਮੰਗੀ ਜਾਂਦੀ, ਪਰੰਤੂ ਦਾਹ ਦੀ ਧਾਰ ਨਾਲ ਪ੍ਰਾਪਤ ਕੀਤੀ ਜਾਂਦੀ ਹੈ।

ਅਸੀਂ ਪੜ੍ਹਿਆ ਸੀ ਕਿ ਕਿਊਬਾ ਦੇ ਸੁਤੰਤਰ ਸ਼ਹਿਰੀਆਂ ਦੀ ਰਾਹਬਰੀ ਲਈ ਸਾਡੇ ਪੈਗੰਬਰ ਨੇ ਆਪਣੀ ਪੁਸਤਕ 'The Golden Age' ਵਿੱਚ ਲਿਖਿਆ ਸੀ, 'ਉਹ ਮਨੁੱਖ ਜੋ ਬੇ-ਇਨਸਾਫੀ ਉੱਤੇ ਆਧਾਰਤ ਹੁਕਮਾਂ ਦੀ ਪਾਲਣਾ ਕਰਦਾ ਹੈ ਅਤੇ ਕਿਸੇ ਆਦਮੀ ਨੂੰ ਆਪਣੀ ਜਨਮ-ਭੂਮੀ ਨੂੰ ਪੈਰਾਂ ਹੇਠ ਲਤਾੜਨ ਦੀ ਇਜਾਜ਼ਤ ਦਿੰਦਾ ਹੈ, ਅਜਿਹਾ ਆਦਮੀ ਜੋ ਆਪਣੇ ਦੇਸ਼ ਨਾਲ ਅਜਿਹਾ ਭੈੜਾ ਵਰਤਾਓ ਕਰਦਾ ਹੈ, ਇਕ ਸਨਮਾਨ ਯੋਗ ਮਨੁੱਖ ਕਹਾਏ ਜਾਣ ਦਾ ਹੱਕਦਾਰ ਨਹੀਂ।'

ਦੁਨੀਆਂ ਵਿੱਚ ਕਿਸੇ ਹੱਦ ਤੱਕ ਕਿਸੇ ਮਰਯਾਦਾ ਜਾਂ ਅਨੁਸ਼ਾਸਨ ਦਾ ਹੋਣਾ ਜ਼ਰੂਰੀ ਹੈ, ਉਵੇਂ ਹੀ ਜਿਵੇਂ ਕੁਝ ਹੱਦ ਤੱਕ ਸਾਰੀ ਦੁਨੀਆਂ ਨੂੰ ਇਕ ਰੌਸ਼ਨੀ ਦੀ ਲੋੜ ਹੈ। ਜਦੋਂ ਕਈ ਮਨੁੱਖ ਕਿਸੇ ਆਚਾਰ-ਸੰਹਿਤਾ ਤੋਂ ਕੋਰੇ ਹੋਣ ਤਾਂ ਉੱਥੇ ਬਹੁਤ ਸਾਰੇ ਲੋਕ ਅਜਿਹੇ ਵੀ ਹੋਇਆ ਕਰਦੇ ਹਨ ਜੋ ਬਹੁਤ ਸਾਰੇ ਮਨੁੱਖਾਂ ਦੀ ਅਣਖ ਆਪਣੇ ਅੰਦਰ ਸਮਾਈ ਰੱਖ ਰਹੇ ਹੁੰਦੇ ਹਨ। ਇਹ ਉਹ ਲੋਕ ਹੁੰਦੇ ਹਨ ਜੋ ਆਪਣੇ ਪੂਰੇ ਤਾਣ ਨਾਲ ਉਨ੍ਹਾਂ ਲੋਕਾਂ ਵਿਰੁੱਧ ਬਗਾਵਤ ਕਰਦੇ ਹਨ ਜਿਨ੍ਹਾਂ ਕੌਮ ਦੀ ਸੁਤੰਤਰਤਾ ਨੂੰ ਚੋਰੀ ਕਰ ਲਿਆ ਹੁੰਦਾ ਹੈ, ਜਿਸ ਦੇ ਅਰਥ ਹਨ ਕਿ ਉਨ੍ਹਾਂ ਲੋਕਾਂ ਵਿਰੁੱਧ, ਜਿਨ੍ਹਾਂ ਮਨੁੱਖੀ ਅਣਖ ਨੂੰ ਖੋਰਾ ਲਾਇਆ ਹੁੰਦਾ ਹੈ।

ਅਸੀਂ ਇਤਿਹਾਸ ਵਿੱਚ ਪੜ੍ਹਿਆ ਸੀ ਕਿ 10 ਅਕਤੂਬਰ ਤੇ 24 ਫਰਵਰੀ ਦੇ ਦਿਨ ਉਸ ਸਾਲਗ੍ਰਹਿ ਦੇ ਦਿਨ ਹਨ ਜੋ ਕੌਮੀ ਪ੍ਰਸੰਨਤਾ ਦੀ ਮਹਾਨ ਘੜੀ ਦੇ ਸੂਚਕ ਹਨ ਕਿਉਂਕਿ ਇਹ ਉਹ ਦਿਨ ਹਨ ਜਦੋਂ ਕਿਊਬਨਾਂ ਨੇ ਕੁਖਿਆਤ ਆਤੰਕ ਵਿਰੁੱਧ ਬਗਾਵਤ ਕੀਤੀ ਸੀ।

ਸਾਨੂੰ ਸਿਖਾਇਆ ਗਿਆ ਸੀ ਕਿ ਅਸੀਂ ਆਪਣੇ ਦੇਸ਼ ਦੇ 'ਇਕ ਤਾਰਾ' ਝੰਡੇ ਦਾ ਪੂਰਨ ਸਤਿਕਾਰ ਕਰਨਾ ਤੇ ਇਸ ਦੀ ਰੱਖਿਆ ਕਰਨੀ ਹੈ। ਅਸੀਂ ਹਰ ਦੁਪਹਿਰ ਆਪਣੇ ਕੌਮੀ ਤਰਾਨੇ ਦੇ ਗੀਤ ਗਾਉਂਦੇ ਸਾਂ ਜਿਨ੍ਹਾਂ ਦੇ ਅਰਥ ਹਨ, 'ਹੱਥ ਕੜੀਆਂ ਵਿੱਚ ਜਿਉਣਾ ਸ਼ਰਮਸਾਰੀ ਦਾ ਜੀਵਨ ਬਤੀਤ ਕਰਨਾ ਹੈ, ਆਪਣੀ ਮਾਤਰੀ-ਭੂਮੀ ਲਈ ਮਰਨਾ ਸਦਾ ਜੀਵਤ ਰਹਿਣਾ ਹੈ।'

ਅਸੀਂ ਇਹ ਸਭ ਕੁਝ ਸਕੂਲਾਂ ਵਿੱਚ ਪੜ੍ਹਿਆ ਹੈ ਅਤੇ ਇਸਨੂੰ ਕਦੇ ਨਹੀਂ ਭੁਲਾਂਗੇ। ਭਾਵੇਂ ਅੱਜ ਕਲ ਸਾਡੇ ਦੇਸ਼ ਵਿੱਚ ਉਨ੍ਹਾਂ ਲੋਕਾਂ ਲਈ ਜਿਨ੍ਹਾਂ ਆਪਣੇ ਪੰਘੂੜੇ ਵਿੱਚ ਪਏ ਹੋਣ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਇਹੀ ਵਿਚਾਰ ਪੜ੍ਹੇ ਤੇ ਇਨ੍ਹਾਂ ਅਨੁਸਾਰ ਕਾਰਜ ਕੀਤਾ ਹੋਵੇ, ਜੇਲ੍ਹਾਂ ਤੇ ਮੌਤ ਪਰੋਸੀ ਜਾ ਰਹੀ ਹੈ। ਅਸੀਂ ਇਕ ਆਜ਼ਾਦ ਦੇਸ਼ ਵਿੱਚ ਜਨਮੇਂ ਸਾਂ, ਜਿਸ ਦੀ ਆਜ਼ਾਦੀ ਸਾਨੂੰ ਸਾਡੇ ਪੂਰਵਜਾਂ ਦੀ ਦੇਣ ਹੈ। ਸਾਡਾ ਇਹ ਟਾਪੂ ਸਮੁੰਦਰ ਵਿੱਚ ਤਾਂ ਡੁੱਬ ਸਕਦਾ ਹੈ ਪਰ ਅਸੀਂ ਕਿਸੇ ਦੇ ਗੁਲਾਮ ਹੋਣਾ ਸਵੀਕਾਰ ਨਹੀਂ ਕਰਾਂਗੇ।

ਲਗਦਾ ਇਉਂ ਸੀ ਕਿ ਸਾਡੇ ਗੁਰੂ ਦੀ ਸੌ ਸਾਲਾ ਬਰਸੀ ਸਮੇਂ ਉਸ ਪ੍ਰਤੀ ਸਾਡੀ ਸ਼ਰਧਾ ਮਿੱਟੀ ਵਿੱਚ ਮਿਲਦੀ ਜਾ ਰਹੀ ਹੈ। ਲਗਦਾ ਸੀ ਜਿਵੇਂ ਉਸਦੀ ਯਾਦ ਸਦਾ ਲਈ ਭੁਲਾ ਦਿੱਤੀ ਜਾਵੇਗੀ। ਉਸ ਦੇ ਅਪਮਾਨ ਦੀ ਹੱਦ ਹੋ ਗਈ ਜਾਪਦੀ ਸੀ। ਪ੍ਰੰਤੂ ਉਸ ਦਾ ਦੇਸ਼ ਅਜੇ ਜੀਵਤ ਹੈ। ਇਹ ਸੰਦੇਸ਼ ਭੁਲਾਇਆ ਨਹੀਂ ਜਾ ਸਕਿਆ। ਉਸਦੇ ਲੋਕ ਬਗਾਵਤ ਉੱਤੇ ਉਤਰੇ ਹੋਏ ਹਨ। ਉਹ ਇਜ਼ਤਦਾਰ ਮਨੁੱਖ ਹਨ। ਉਹ ਉਸ ਦੀ ਯਾਦ ਪ੍ਰਤੀ ਵਫ਼ਾਦਾਰ ਹਨ। ਕਈ ਅਜਿਹੇ ਕਿਊਬਨ ਉਸਦੇ ਅਸੂਲਾਂ ਲਈ ਲੜਦੇ ਸ਼ਹੀਦ ਵੀ ਹੋਏ ਹਨ। ਅਜਿਹੇ ਨੌਜਵਾਨ ਵੀ ਸਾਡੇ ਵਿੱਚ ਮੌਜੂਦ ਹਨ ਜਿਨ੍ਹਾਂ ਨੇ ਆਪਣਾ ਜ਼ਾਤੀ ਹਾਣ-ਲਾਭ ਨਾ ਸੋਚਣ ਦੀ ਸ਼ਾਨਦਾਰ ਮਿਸਾਲ ਕਾਇਮ ਕੀਤੀ ਹੈ ਅਤੇ ਆਪਣੇ ਪੈਗੰਬਰ ਦੇ ਮਕਬਰੇ ਤੱਕ ਲੜਦੇ ਲੜਦੇ ਆ ਡਿੱਗੇ ਹਨ। ਉਨ੍ਹਾਂ ਆਪਣਾ ਖ਼ੂਨ ਤੇ ਆਪਣੀਆਂ ਜਾਨਾਂ ਵਾਰੀਆਂ ਹਨ ਤਾਕਿ ਉਸ ਪੈਗੰਬਰ ਦੀ ਯਾਦ ਉਨ੍ਹਾਂ ਦੀ ਮਾਤਰੀ-ਭੂਮੀ ਦੇ ਦਿਲ ਵਿੱਚ ਤਾਜ਼ੀ ਰਹਿ ਸਕੇ। ਐ ਮੇਰੇ ਦੇਸ਼! ਤੇਰਾ ਕੀ ਹਸ਼ਰ ਹੋ ਗਿਆ ਹੁੰਦਾ ਜੇ ਤੂੰ ਆਪਣੇ ਪੈਗੰਬਰ ਦੇ ਅਸੂਲਾਂ ਨੂੰ ਪਿੱਠ ਦੇ ਦਿੱਤੀ ਹੁੰਦੀ?

ਮੈਂ ਆਪਣੀ ਰੱਖਿਆ ਦੀ ਵਕਾਲਤ ਦੇ ਅੰਤ ਵੱਲ ਆਉਂਦਾ ਹਾਂ ਪਰੰਤੂ ਮੈਂ ਇਸ ਦਾ ਅੰਤ ਇਸ ਤਰ੍ਹਾਂ ਨਹੀਂ ਕਰਾਂਗਾ ਜਿਵੇਂ ਆਮ ਤੌਰ ਉੱਤੇ ਵਕੀਲ ਕਰਿਆ ਕਰਦੇ ਹਨ-ਇਹ ਬੇਨਤੀ ਕਿ ਮੁਲਜ਼ਮ ਨੂੰ ਆਜ਼ਾਦ ਕਰ ਦਿੱਤਾ ਜਾਵੇ। ਮੈਂ ਆਪਣੀ ਰਿਹਾਈ ਲਈ ਮੰਗ ਉਨ੍ਹਾਂ ਚਿਰ ਨਹੀਂ ਕਰ ਸਕਦਾ, ਜਿਨ੍ਹਾਂ ਚਿਰ ਮੇਰੇ ਸਾਥੀ ਮਨਹੂਸ Isle of Pines ਦੇ ਟਾਪੂ ਵਿੱਚ ਕੈਦ ਦਾ ਦੁੱਖ ਝੱਲ ਰਹੇ ਹੋਣ। ਮੈਨੂੰ ਉੱਥੇ ਉਨ੍ਹਾਂ ਕੋਲ ਭੇਜ ਦਿਓ ਤਾਕਿ ਮੈਂ ਉਨ੍ਹਾਂ ਨਾਲ ਮਿਲਕੇ ਉਨ੍ਹਾਂ ਦੀ ਕਿਸਮਤ ਦਾ ਭਾਗੀ ਹੋ ਸਕਾਂ। ਇਸ ਗਣਤੰਤਰ ਵਿੱਚ ਇਹ ਗੱਲ ਸਮਝ ਆਉਂਦੀ ਹੈ ਕਿ ਹਰ ਕੋਈ ਈਮਾਨਦਾਰ ਆਦਮੀ ਜੇਲ੍ਹ ਵਿੱਚ ਹੋਵੇ ਜਾਂ ਮਰ ਚੁੱਕਾ ਹੋਵੇ, ਜਿੱਥੋਂ ਦਾ ਪ੍ਰਧਾਨ ਆਪ ਇਕ ਮੁਜ਼ਰਮ ਅਤੇ ਚੋਰ ਹੈ।

ਮਾਣਯੋਗ ਜੱਜ ਸਾਹਿਬਾਨ ਦਾ ਮੈਂ ਦਿਲੋਂ ਧਨਵਾਦੀ ਹਾਂ ਕਿ ਉਨ੍ਹਾਂ ਮੈਨੂੰ ਆਜ਼ਾਦਾਨਾ ਤੌਰ ਉੱਤੇ ਆਪਣੇ ਵਿਚਾਰ ਦੱਸਣ ਦੀ ਆਗਿਆ ਦਿੱਤੀ ਹੈ, ਭਾਵੇਂ ਕੁਝ ਛੋਟੀ-ਮੋਟੀ ਦਖਲ-ਅੰਦਾਜ਼ੀ ਵੀ ਹੋਈ ਹੈ। ਮੇਰੇ ਦਿਲ ਅੰਦਰ ਤੁਹਾਡੇ ਪ੍ਰਤੀ ਕੋਈ ਕੜਵਾਹਟ ਨਹੀਂ। ਮੈਂ ਤਸਲੀਮ ਕਰਦਾ ਹਾਂ ਕਿ ਕੁਝ ਪੱਖਾਂ ਤੋਂ ਤੁਸੀਂ ਬਹੁਤ ਮਨੁੱਖੀ ਵਿਵਹਾਰ ਕੀਤਾ ਹੈ ਅਤੇ ਮੈਨੂੰ ਇਹ ਵੀ ਪਤਾ ਹੈ ਕਿ ਇਸ ਕਚਹਿਰੀ ਦੀ ਪ੍ਰਧਾਨਗੀ ਕਰ ਰਿਹਾ ਜੱਜ ਪ੍ਰਾਈਵੇਟ ਜੀਵਨ ਪੱਖੋਂ ਇਕ ਨਿਹਕਲੰਕ ਵਿਅਕਤੀ ਹੈ ਜੋ ਅਜੋਕੀ ਸਥਿਤੀ ਵਿੱਚ ਆਪਣੀ ਨਾ ਪਸੰਦੀਦਗੀ ਨੂੰ ਲੁਕਾ ਕੇ ਨਹੀਂ ਰੱਖ ਸਕਦਾ, ਕਿਉਂਕਿ ਉਸਨੂੰ ਬੜੇ ਨਾ-ਇਨਸਾਫ ਫੈਸਲੇ ਕਰਨ ਲਈ ਮਜਬੂਰ ਹੋਣਾ ਪੈ ਰਿਹਾ ਹੈ। ਅੱਜ ਵੀ

ਇਸ ਮੁਕੱਦਮੇ ਦੀ ਸੁਣਵਾਈ ਲਈ ਇਕ ਬੜੀ ਸੰਜੀਦਾ ਸਮੱਸਿਆ ਦਰਪੇਸ਼ ਹੈ। ਇਹ ਸਮੱਸਿਆ 70 ਆਦਮੀਆਂ ਦੇ ਕਤਲ ਕੀਤੇ ਜਾਣ ਦੀ ਹੈ। ਇਸ ਤੋਂ ਵੱਡਾ ਕਤਲਆਮ ਸਾਡੇ ਕਦੇ ਦੇਖਣ ਵਿੱਚ ਨਹੀਂ ਆਇਆ। ਕਸੂਰਵਾਰ ਆਪਣੇ ਹੱਥਾਂ ਵਿੱਚ ਹਥਿਆਰ ਲਈ ਉਵੇਂ ਹੀ ਘੁੰਮ ਰਹੇ ਹਨ, ਜੋ ਸ਼ਹਿਰੀਆਂ ਨੂੰ ਦਹਿਸ਼ਤਜ਼ਦਾ ਕਰੀ ਜਾ ਰਹੇ ਹਨ। ਜੇ ਕਾਨੂੰਨ ਦਾ ਸਾਰਾ ਜ਼ੋਰ ਬੁਜ਼ਦਿਲੀ ਕਾਰਨ ਜਾਂ ਕਚਹਿਰੀਆਂ ਉੱਤੇ ਸਰਕਾਰੀ ਦਬਾਓ ਕਾਰਨ, ਉਨ੍ਹਾਂ ਹਤਿਆਰਿਆਂ ਉੱਤੇ ਨਹੀਂ ਪੈਂਦਾ ਜਾਂ ਜੇ ਫਿਰ ਸਾਰੇ ਜੱਜ ਤੇ ਮਜਿਸਟਰੇਟ ਅਸਤੀਫਾ ਨਹੀਂ ਦਿੰਦੇ, ਤਾਂ ਉਹ ਮੇਰੇ ਤਰਸ ਦੇ ਪਾਤਰ ਹਨ ਅਤੇ ਮੈਨੂੰ ਸਾਡੇ ਨਿਯਾਇਕ ਪ੍ਰਬੰਧ ਉੱਤੇ ਪਹਿਲਾਂ ਕਦੇ ਨਾ ਦੇਖੀ ਗਈ ਸ਼ਰਮ ਪੈਣ ਕਾਰਨ, ਨਮੋਸ਼ੀ ਹੋਵੇਗੀ।

ਮੈਨੂੰ ਇਹ ਪੂਰਨ ਗਿਆਤ ਹੈ ਕਿ ਕੈਦ ਮੇਰੇ ਲਈ ਓਨੀ ਹੀ ਤਸੀਹੇ ਪੂਰਨ ਹੋਵੇਗੀ ਜਿਨੀ ਕਿ ਇਹ ਕਦੇ ਕਿਸੇ ਲਈ ਹੋਇਆ ਕਰਦੀ ਹੈ, ਕਿਉਂਕਿ ਇਹ ਬੁਜ਼ਦਿਲ ਧਮਕੀਆਂ ਤੇ ਘਿਰਣਤ ਤਸੀਹਿਆਂ ਨਾਲ ਭਰਪੂਰ ਹੋਵੇਗੀ। ਪਰ ਮੈਨੂੰ ਕੈਦ ਦਾ ਉੱਕਾ ਡਰ ਨਹੀਂ, ਓਵੇਂ ਹੀ ਜਿਵੇਂ ਕਿ ਮੈਂ ਉਸ ਮਨਹੂਸ ਜ਼ਾਲਮ ਦੇ ਅਤਿਆਚਾਰਾਂ ਤੋਂ ਨਹੀਂ ਡਰਦਾ, ਜਿਸਨੇ ਮੇਰੇ 70 ਸਾਥੀਆਂ ਦੀ ਜਾਨ ਲਈ ਹੈ।

ਮੈਨੂੰ ਸਜ਼ਾ ਦੇ ਦੇਵੋ, ਮੈਨੂੰ ਇਸ ਦੀ ਕੋਈ ਪਰਵਾਹ ਨਹੀਂ। ਇਤਿਹਾਸ ਮੈਨੂੰ ਸਹੀ ਸਾਬਤ ਕਰੇਗਾ।

ਸੱਚ-ਮੁੱਚ ਹੀ 1 ਜਨਵਰੀ 1959 ਨੂੰ ਇਤਿਹਾਸ ਨੇ ਉਸਨੂੰ ਸਹੀ ਸਾਬਤ (absolve) ਕਰ ਦਿੱਤਾ ਸੀ ਜਦੋਂ ਬਤਿਸਤਾ ਰਾਤੋ-ਰਾਤ ਉੱਡਕੇ ਅਮਰੀਕਾ ਜਾ ਵੜਿਆ ਸੀ ਅਤੇ ਫਿਡੇਲ ਕਾਸਟਰੋ, ਛੀ. ਗੁੈਰਾ ਅਤੇ ਸੈਨਫਿਊਜੋਜ਼ ਦੀ ਕਮਾਨ ਹੇਠ ਬਾਗੀ ਫੌਜਾਂ ਰਾਜਧਾਨੀ ਹਵਾਨਾ ਉੱਤੇ ਕਾਬਜ਼ ਹੋ ਗਈਆਂ ਸਨ।

✪✪✪

